ਗਿਆਨ-ਵਿਗਿਆਨ ਅਤੇ ਚਿੰਤਨ ਦੀ ਆਵਾਜ਼

# ਤਰਕਸ਼ੀਲ

ਸਤੰਬਰ-ਅਕਤੂਬਰ 2010





15/-

## ਅੰਤਰ ਝਾਤ :






ਤੁਸੀਂ ਉਸ ਬੰਦੇ ਨੂੰ ਉਹ ਗੱਲ ਨਹੀਂ ਸਮਝਾ ਸਕਦੇ ਜਿਸ ਨੂੰ ਨਾ ਸਮਝਣ ਵਿੱਚ ਹੀ ਉਸ ਦਾ ਤੋਰੀ ਫੁਲਕਾ ਚਲਦਾ ਹੈ

# ਇਜਾਜ਼ਤ

## Permission

ਮੈਂ ਹੇਮ ਰਾਜ ਸਟੈਨੋ, ਮਾਲਕ ਅਤੇ ਪ੍ਰਕਾਸ਼ਕ 'ਤਰਕਸ਼ੀਲ' ਸਟਾਲਿਨਜੀਤ ਸਿੰਘ (ਪਿੰਡ ਤੇ ਡਾਕਖਾਨਾ ਡੋਡ, ਜਿਲ੍ਹਾ ਫ਼ਰੀਦਕੋਟ) ਨੂੰ ਤਰਕਸ਼ੀਲ ਦੇ ਸਾਰੇ ਅੰਕਾਂ ਦੀਆਂ ਪੀ.ਡੀ.ਐੱਫ. ਫਾਈਲਾਂ ਬਣਾ ਕੇ ਆਨ-ਲਾਈਨ ਪਾਉਣ ਦੀ ਇਜਾਜ਼ਤ ਦਿੰਦਾ ਹਾਂ। ਇਹ ਇਜਾਜ਼ਤ ਤਰਕਸ਼ੀਲ ਦੇ ਅੰਕਾਂ ਦੀਆਂ ਸਿਰਫ ਪੀ.ਡੀ.ਐੱਫ. ਫਾਈਲਾਂ ਬਣਾ ਕੇ ਆਨ-ਲਾਈਨ ਪਾਉਣ ਲਈ ਹੀ ਹੈ। ਤਰਕਸ਼ੀਲ ਦੀ ਸਮਗਰੀ ਦੇ ਕਾਪੀਰਾਈਟ ਅਤੇ ਹੋਰ ਸਾਰੇ ਹੱਕ ਤਰਕਸ਼ੀਲ ਸੋਸਾਇਟੀ ਪੰਜਾਬ ਦੇ ਹਨ।

I Hem Raj Steno, owner and publisher of Tarksheel, hereby grant permission to Stalinjit Singh (V.P.O. Doad, Distt. Faridkot) to upload online all issues of Tarksheel in PDF format. This permission is only for uploading issues online in PDF format. The copyright and all other rights for Tarksheel's content remains with Tarksheel Society Punjab (Regd).

ਦਸਤਖ਼ਤ – Signature ........................

ਪਤਾ – Address : Tarksheel Bhawan

Tarksheel Chowk, Sanghera Bypass

BARNALA-148101 (Punjab)

ਮਿਤੀ - Date : 14-10-2022

ਅੱਗੇ ਵਧਣ ਦੀ ਥਾਂ ਆਓ ਡੂੰਘਾਈ
ਵਿੱਚ ਜਾਈਏ
...ਗੋਰਕੀ


*ਸੰਪਾਦਕੀ ਕਾਮੇ :*

ਰਾਮ ਸਵਰਨ ਲੱਖੇਵਾਲੀ (94173 62085)
ramswarn@gmail.com
ਜਸਵੰਤ ਮੁਹਾਲੀ (98555 30721)
jaswant_mohali@rediffmail.com
ਜਸਵੀਰ ਮੋਰੋਂ (94172 62838)
ਸੁਖਵੀਰ ਜੋਗਾ (98150 13046)
sukhvirjoga@gmail.com
ਸੁਮੀਤ ਸਿੰਘ (97792 30173)
ਵਿਜੈ ਬੰਬੇਲੀ (94634 39075)
vijaybombeli@yahoo.com

*ਮੁੱਖ ਪ੍ਰਬੰਧਕ :*

ਸੁਖਵਿੰਦਰ ਬਾਗਪੁਰ
Cell : 94174 27538
e-mail : tarkshil@yahoo.co.in

**ਟਾਈਪ ਸੈਟਿੰਗ: ਦੀਪਕ ਸੋਨੀ**



**ਚੰਦੇ :**

**ਸਲਾਨਾ** 80 ਰੁਪਏ
**ਵਿਦੇਸ਼** 1000 ਰੁਪਏ

ਚੰਦੇ ਅਤੇ ਸਹਾਇਤਾ ਦੇ ਚੈੱਕ/ਡਰਾਫਟ ਉੱਪਰ ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ.) ਲਿਖਿਆ ਜਾਵੇ ।



**ਸੰਪਰਕ, ਰਚਨਾਵਾਂ ਅਤੇ ਚੰਦਿਆਂ ਲਈ :**

ਮੁੱਖ ਦਫ਼ਤਰ,
ਤਰਕਸ਼ੀਲ ਚੌਕ, ਸੰਘੇੜਾ ਬਾਈਪਾਸ
ਬਰਨਾਲਾ (ਪੰਜਾਬ) -148105
ਫੋਨ : 01679-241466
ਮੋਬਾਇਲ : 98769-53561



ਸੰਪਾਦਕ, ਮਾਲਕ, ਪ੍ਰਿੰਟਰ ਅਤੇ ਪ੍ਰਕਾਸ਼ਕ ਅਵਤਾਰ ਐਸ. ਗੋਂਦਾਰਾ ਐਡਵੋਕੇਟ ਨੇ ਅੱਪੂ ਆਰਟ ਪ੍ਰੈਸ, ਸ਼ਾਹਕੋਟ (ਜਲੰਧਰ) ਤੋਂ ਪ੍ਰਿੰਟ ਕਰਵਾਕੇ ਜਿਲਾ ਕਚਿਹਰੀਆਂ ਫਰੀਦਕੋਟ ਤੋਂ ਜਾਰੀ ਕੀਤਾ।


## ਤਤਕਰਾ



**ਮੁੱਖ ਪੰਨਾ : ਸੂਰਜ ਨਾਲੋਂ ਟੁੱਟੇ ਹਿੱਸੇ ਦਾ ਦ੍ਰਿਸ਼**

**ਮੈਗਜੀਨ ਵਿੱਚ ਛਪਣ ਵਾਲੀ ਸਮੱਗਰੀ ਨਿਮਨਲਿਖਤ ਈ-ਮੇਲ ਪਤਿਆਂ 'ਤੇ ਭੇਜੀ ਜਾਵੇ-**
gondarasa@yahoo.com, ramswarn@gmail.com

## ਸੰਪਾਦਕੀ

ਭਾਰਤੀ ਸੰਵਿਧਾਨ ਨੇ ਦੇਸ਼ ਦੇ ਨਾਗਰਿਕਾਂ ਨੂੰ ਕਈ ਕਿਸਮ ਦੀਆਂ ਆਜ਼ਾਦੀਆਂ (ਆਰਟੀਕਲ 19) ਦੇਣ ਦੇ ਹੱਕ ਦੇ ਨਾਲ ਕੁਝ ਸੰਵਿਧਾਨਕ ਜ਼ਿੰਮੇਵਾਰੀਆਂ (ਆਰਟੀਕਲ 51ਏ) ਨਿਭਾਉਣ ਲਈ ਪਾਬੰਦ ਕੀਤਾ ਹੈ। ਇੰਨ੍ਹਾਂ ਵਿੱਚੋਂ ਇੱਕ ਜ਼ਿੰਮੇਵਾਰੀ, ਵਿਗਿਆਨਕ ਨਜ਼ਰੀਆ, ਮਾਨਵਵਾਦ, ਪੜਤਾਲ ਅਤੇ ਸੁਧਾਰਾਂ ਦੀ ਸਪਿਰਟ ਦਾ ਵਿਕਾਸ ਕਰਨ ਬਾਰੇ ਹੈ। ਕਿਸੇ ਵੀ ਹੱਕ ਦੇ ਦੋ ਗੁਣ ਹੁੰਦੇ ਹਨ। ਪਹਿਲਾ, ਉਸ ਹੱਕ ਦੀ ਹੋਂਦ ਨੂੰ ਕਾਨੂੰਨੀ ਮਾਨਤਾ ਦੇਣਾ। ਦੂਸਰਾ, ਉਸ ਹੱਕ ਨੂੰ ਅਮਲਯੋਗ ਬਨਾਉਣ ਲਈ ਲੋੜੀਂਦੀ ਯੋਗਤਾ, ਸਮੱਗਰੀ ਅਤੇ ਹਾਲਤਾਂ ਦਾ ਹੋਣਾ। ਇੰਨ੍ਹਾਂ ਦੋਹਾ 'ਚੋਂ ਕਿਸੇ ਵੀ ਇੱਕ ਗੁਣ ਦੀ ਅਣਹੋਂਦ ਵਿੱਚ, ਉਸ ਹੱਕ/ਅਜ਼ਾਦੀ ਦੇ ਹੋਣ ਜਾਂ ਨਾ ਹੋਣ ਵਿੱਚ ਕੋਈ ਫਰਕ ਨਹੀਂ ਰਹਿੰਦਾ। ਤੁਸੀਂ ਕਿਸੇ ਨੂੰ ਦੁੱਧ ਪੀਣ ਦੀ ਆਜ਼ਾਦੀ ਦੇ ਸਕਦੇ ਹੋ, ਪਰ ਜੇ ਦੁੱਧ ਉੱਪਲਬਧ ਨਹੀਂ ਤਾਂ ਉਹ ਪੀਵੇਗਾ ਕੀ? ਹਕੀਕਤ ਵਿੱਚ ਇਹ ਕਿਤਾਬੀ, ਧੋਖਾ ਅਤੇ ਛਲਾਵਾ ਹੈ। ਇੱਕ ਸਿਆਸੀ 'ਟੂਣਾ' ਹੈ। ਹਰ ਬੱਚੇ ਨੂੰ ਸਕੂਲੀ ਵਿੱਦਿਆ ਦੇਣ ਦੇ, ਹੁਣੇ-ਹੁਣੇ ਦਿੱਤੇ ਕਾਨੂੰਨੀ ਹੱਕ ਦੀ ਗੱਲ ਕਰੀਏ, ਤਾਂ ਇਸ ਹੱਕ ਦਾ ਥੋਥ ਸਾਹਮਣੇ ਆਉਂਦਾ ਹੈ, ਜਦੋਂ ਅਸੀਂ ਦੇਖਦੇ ਹਾਂ ਕਿ ਆਮ ਮਾਪੇ ਬੱਚਿਆਂ ਦੀ ਪੜ੍ਹਾਈ ਦੇ ਖਰਚੇ ਦੇਣ ਤੋਂ ਬੇਵੱਸ ਹਨ। ਇਸ ਹੱਕ ਦੀ ਕੋਈ ਤੁਕ ਨਹੀਂ ਬਣਦੀ, ਜੇ ਬੱਚੇ ਨੂੰ ਉਸ ਪਰਿਵਾਰਕ ਅਤੇ ਸਮਾਜਿਕ ਜਿੱਲ੍ਹਣ 'ਚੋਂ ਨਹੀਂ ਕੱਢਿਆ ਜਾਂਦਾ, ਜੋ ਉਸ ਨੂੰ ਸਕੂਲ ਜਾਣੋਂ ਰੋਕਦੀ ਹੈ। ਪੜ੍ਹਣ ਅਤੇ ਖੇਡਣ ਦੀ ਰੁੱਤੇ, ਮਜ਼ਦੂਰੀ ਕਰਨ ਲਈ ਮਜਬੂਰ ਕਰਦੀ ਹੈ। ਇਹੀ ਤਰਕ, ਪ੍ਰਗਟਾਵੇ ਦੀ ਆਜ਼ਾਦੀ ਦੇ ਸੰਵਿਧਾਨਕ ਹੱਕ 'ਤੇ ਲਾਗੂ ਹੁੰਦਾ ਹੈ। ਸੰਵਿਧਾਨ ਦੁਆਰਾ ਦਿੱਤੀਆਂ ਸਭ ਆਜ਼ਾਦੀਆਂ 'ਚੋਂ ਇਹ ਅਹਿਮ ਹੈ। ਜਿਸ 'ਚ ਬੋਲਣ, ਲਿਖਣ, ਛਪਣ, ਪ੍ਰਚਾਰ-ਪ੍ਰਸਾਰ, ਅਲੋਚਨਾ ਸਭ ਕੁਝ ਆ ਜਾਂਦਾ ਹੈ। ਉਂਝ ਇਸ ਉੱਪਰ ਬਥੇਰੀਆਂ ਸਰਕਾਰੀ ਅਤੇ ਗੈਰ ਸਰਕਾਰੀ ਪਾਬੰਦੀਆਂ ਹਨ। ਜੋ ਇਸ ਆਜ਼ਾਦੀ ਮਾਣਨ ਦੇ ਹੱਕ ਨੂੰ ਨਿਸੱਤਾ ਬਣਾ ਦਿੰਦੀਆਂ ਹਨ। ਲੋਕ ਪੱਖੀ ਜਨਤਕ ਜਥੇਬੰਦੀਆਂ ਅਤੇ ਤਰਕਸ਼ੀਲ ਸੁਸਾਇਟੀ ਪੰਜਾਬ ਦੇ ਵਰਕਰਾਂ ਨੇ ਇਸ ਸੇਕ ਨੂੰ ਹੰਢਾਇਆ ਹੈ। ਜਦੋਂ ਉਹਨਾਂ ਨੂੰ ਸਰਕਾਰੀ ਅਤੇ ਗੈਰ ਸਰਕਾਰੀ ਹਿੰਸਕ ਵਿਰੋਧ ਦਾ ਸਾਹਮਣਾ ਕਰਨਾ ਪਿਆ। ਉਹ ਆਪਣੇ ਆਜ਼ਾਦੀ ਦੇ ਸੰਵਿਧਾਨਕ ਹੱਕ ਤੋਂ ਵਿਛੁੰਨੇ ਗਏ। ਕੁਝ ਸਮਾਂ ਪਹਿਲਾਂ ਇਹ ਫਾਜ਼ਿਲਕਾ 'ਚ ਵਾਪਰਿਆ ਅਤੇ ਰਾਜ ਸਰਕਾਰ ਵੱਲੋਂ ਤਰਕਸ਼ੀਲ ਸਾਹਿਤ ਉੱਪਰ ਪਾਬੰਦੀਆਂ ਦਾ ਐਲਾਨ ਕੀਤਾ। ਫਿਰ ਹਿਮਾਚਲ ਦੇ ਕੁੱਲੂ ਜਿਲ੍ਹੇ 'ਚ ਤਰਕਸ਼ੀਲ ਸਾਹਿਤ ਜ਼ਬਤ ਕਰਕੇ, ਕੁਝ ਮੈਂਬਰਾਂ ਉੱਪਰ ਫੌਜ਼ਦਾਰੀ ਕੇਸ ਪਾਏ ਗਏ। ਪ੍ਰਗਟਾਵੇ ਦੀ 'ਆਜ਼ਾਦੀ' ਦੇ ਹੱਕ ਉੱਪਰ, ਹਾਲ ਹੀ ਵਿੱਚ ਬਠਿੰਡਾ ਵਿਖੇ ਪੰਦਰਾ ਅਗਸਤ ਨੂੰ ਹਮਲਾ ਹੋਇਆ। ਜਦੋਂ ਜਿਲ੍ਹਾ ਪ੍ਰਸ਼ਾਸ਼ਨ ਦੁਆਰਾ ਮਨਜ਼ੂਰ ਤਰਕਸ਼ੀਲ ਸੁਸਾਇਟੀ ਦੀ ਝਾਕੀ ਨੂੰ ਨਾ ਨਿਕਲਣ ਦਿੱਤਾ ਗਿਆ। ਬਹਾਨਾ ਧਾਰਮਿਕ ਭਾਵਨਾਵਾਂ ਨੂੰ ਕਥਿਤ ਤੌਰ 'ਤੇ ਠੇਸ ਪਹੁੰਚਾਉਣ ਦਾ ਬਣਾਇਆ। ਪੁਲਿਸ ਤੇ ਪ੍ਰਸ਼ਾਸ਼ਨ ਦੀਆਂ ਅੱਖਾਂ ਸਾਹਮਣੇ ਵਾਪਰਿਆ। ਜਿਸ ਵਿੱਚੋਂ ਪ੍ਰਸ਼ਾਸ਼ਨ ਅਤੇ ਆਜ਼ਾਦੀ ਦਾ ਹਨਨ ਕਰਨ ਵਾਲਿਆਂ ਵਿਚਕਾਰ ਏਕਾ ਅਤੇ ਉਹਨਾਂ ਦਾ ਸੰਵਿਧਾਨਕ ਜਿੰਮੇਵਾਰੀਆਂ ਨਿਭਾਉਣ ਵਾਲਿਆਂ ਪ੍ਰਤੀ ਸਾਂਝਾ ਵਿਰੋਧ ਪ੍ਰਗਟ ਹੋਇਆ। ਸਰਕਾਰੀ ਸ਼ਹਿ ਅਤੇ ਗੈਰਸਰਕਾਰੀ ਧੱਕੇ ਦੇ ਹੁੰਦਿਆਂ, ਪ੍ਰਗਟਾਵੇ ਦੀ ਆਜ਼ਾਦੀ ਦਾ ਕੋਈ ਅਰਥ ਨਹੀਂ ਰਹਿ ਜਾਂਦਾ। ਇਹ ਭਰਮ ਹੈ, ਛਲਾਵਾ ਹੈ। ਇਸ ਵਿੱਚੋਂ ਇਹ ਸਿੱਟਾ ਨਿਕਲਦਾ ਹੈ ਕਿ ਭੂਤਾਂ, ਪ੍ਰੇਤਾਂ, ਆਵਾਗੌਣ, ਨਰਕ, ਸਵਰਗ ਵਰਗੇ ਵਹਿਮਾਂ-ਭਰਮਾਂ ਤੇ ਅੰਧ ਵਿਸ਼ਵਾਸ਼ਾਂ ਦਾ ਬੋਧ ਹੀ ਕਾਫ਼ੀ ਨਹੀਂ ਸਗੋਂ ਸਮਾਜਕ (ਜਾਤਪਾਤ ਅਤੇ ਬਰਾਬਰੀ) ਸਿਆਸੀ ਪ੍ਰਬੰਧ (ਆਜ਼ਾਦੀ ਦਾ ਹੱਕ) ਬਾਰੇ ਬਣੇ ਭਰਮ ਅਤੇ ਹਕੀਕਤ ਨੂੰ ਵੀ ਸਮਝਣ ਦੀ ਲੋੜ ਹੈ। ਜੋ ਇੱਕ ਪਾਸੇ ਜ਼ਮੀਰ ਦੀ ਅਜ਼ਾਦੀ ਦੇ ਦਾਅਵਿਆਂ ਦੇ ਨਾਲ ਸਾਡੇ ਉੱਪਰ ਸੰਵਿਧਾਨਕ ਜ਼ਿੰਮੇਵਾਰੀਆਂ ਆਇਦ ਕਰਦਾ ਹੈ ਅਤੇ ਦੂਜੇ ਪਾਸੇ ਇਹਨਾਂ ਨੂੰ ਨਿਭਾਉਣ ਵੀ ਨਹੀਂ ਦਿੰਦਾ ਅਤੇ ਫਿਰਕੂ ਤੇ ਧਾਰਮਿਕ ਫਾਸ਼ਿਜਮ ਨੂੰ ਸ਼ਹਿ ਦਿੰਦਾ ਹੈ। ਸਥਿਤੀਆਂ ਨੇ ਸਾਨੂੰ ਹੇਠ ਲਿਖੇ ਸੁਆਲਾਂ ਸਾਹਮਣੇ ਲਿਆ ਖੜਾ ਕੀਤਾ ਹੈ, ਜੋ ਪਾਠਕਾਂ/ਕਾਮਿਆਂ ਤੋਂ ਜੁਆਬ ਮੰਗਦੇ ਹਨ।

1. ਜਮਹੂਰੀਆ ਤੌਰ ਤਰੀਕਿਆਂ ਨਾਲ ਸੰਵਾਦ ਉੱਪਰ ਹੁੰਦੇ ਗੈਰ ਜਮਹੂਰੀ ਵਾਰਾਂ ਦਾ ਟਾਕਰਾ ਕਿਵੇਂ ਕੀਤਾ ਜਾਵੇ?
   ਇਹ ਜਥੇਬੰਦਕ ਹਿੱਤਾਂ ਅਤੇ ਲੋਕ ਹਿਤਾਂ 'ਚ ਪਾੜਾ ਕਿਉਂ ਹੈ?
2. ਕਿਉਂ, ਸੰਕਟ ਦੇ ਅਜੇਹੇ ਸਮਿਆਂ ਵਿੱਚ ਕੁਝ ਚੁਣਵੇਂ ਬੁੱਧੀਜੀਵੀਆਂ ਅਤੇ ਮਹੱਤਵਪੂਰਨ ਵਿਅਕਤੀਆਂ ਦੀ ਢਾਲ ਦੀ ਓਟ ਲੈਣੀ ਪੈਂਦੀ ਹੈ?
3. ਸਾਡਾ ਲਿਖਣਾ, ਬੋਲਣਾ ਤੇ ਪ੍ਰਦਰਸ਼ਨ, ਬੈਠਿਆਂ ਨੂੰ ਖੜ੍ਹਾ ਕਰਨ ਤੇ ਖੜ੍ਹਿਆਂ ਨੂੰ ਤੋਰਨ ਤੋਂ ਊਣਾ ਕਿਉਂ ਰਹਿ ਜਾਂਦਾ ਹੈ।
4. ਕਿਉਂ, ਜਮਹੂਰੀ ਹੱਕਾਂ ਉੱਪਰ ਪੈਂਦੇ ਛਾਪਿਆਂ ਦੀ ਨਿਖੇਧੀ ਕੁਝ ਭਰਾਤਰੀ ਜਥੇਬੰਦੀਆਂ ਦੀ ਯਕਯਹਿਤੀ ਤੱਕ ਸੀਮਿਤ ਹੁੰਦੀ ਹੈ ਤੇ ਆਮ ਲੋਕਾਂ ਦਾ ਨਿਗੂਣਾ ਪ੍ਰਤੀਕਰਮ ਹੁੰਦਾ ਹੈ?
5. ਸ਼ੋਸ਼ਤ ਲੋਕ ਅਜੇਹੇ ਹਿੰਸਕ ਹਮਲਿਆਂ ਵੇਲੇ 'ਹਾਅ ਦਾ ਨਾਅਰਾ' ਕਿਉਂ ਨਹੀਂ ਮਾਰਦੇ? ਕਿਉਂ ਉਹਨਾਂ ਦੀ ਨੀਂਦ ਉਚਾਟ ਨਹੀਂ ਹੁੰਦੀ, ਜਿੰਨ੍ਹਾਂ ਦੀ ਖਾਤਰ ਅਸੀਂ ਲਿਖਦੇ ਹਾਂ, ਬੋਲਦੇ ਹਾਂ, ਪੜ੍ਹਦੇ ਹਾਂ, ਲੜਦੇ ਹਾਂ?

ਇਨ੍ਹਾਂ ਦੇ ਲਿਖਤੀ ਜਵਾਬਾਂ ਤੇ ਨਿਰਣਿਆਂ ਦੀ ਉਡੀਕ ਰਹੇਗੀ।

gondarasa@yahoo.com

# ਤਣਾਓ ਅਤੇ ਮਨੋਰੰਜਨ

ਡਾ: ਤ੍ਰਿਲੋਕ ਚੰਦ ਤੁਲਸੀ



ਇਕ ਬੰਦਾ ਲੰਗ ਮਾਰਦਾ ਹੋਇਆ ਜਾ ਰਿਹਾ ਸੀ ਤਾਂ ਇੱਕ ਮਿੱਤਰ ਨੇ ਪੁੱਛਿਆ, 'ਕੀ ਉਸਦੇ ਪੈਰ 'ਤੇ ਸੱਟ ਵੱਜੀ ਹੋਈ ਹੈ?' ਉਸਨੇ ਦੱਸਿਆ, 'ਨਹੀਂ। ਚੋਟ-ਚਾਟ ਕੋਈ ਨਹੀਂ, ਬੱਸ ਜੁੱਤੀ ਤੰਗ ਹੈ, ਤੁਰਨ ਵਿੱਚ ਦਿੱਕਤ ਆਉਂਦੀ ਹੈ।' ਮਿੱਤਰ ਨੇ ਕਿਹਾ, 'ਕਮਾਲ ਹੈ, ਜੁੱਤੀ ਬਦਲ ਕਿਉਂ ਨਹੀਂ ਲੈਂਦਾ, ਠੀਕ ਨੰਬਰ ਦੀ ਜੁੱਤੀ ਪਾ।' ਉਸਨੇ ਕਿਹਾ ਕਿ, 'ਇਹ ਜੁੱਤੀ ਦਿਸਦੀ ਹੈ, ਕਿੰਨੀ ਸੋਹਣੀ ਅਤੇ ਸਟਾਈਲਿਸ਼ ਹੈ, ਇਹ ਲੈਣੀ ਹੀ ਪਈ। ਆਵਦੇ ਨਾਪ ਦੀ ਨਹੀਂ ਮਿਲੀ ਤਾਂ ਇਹ ਲੈ ਲਈ। ਥੋੜ੍ਹੀ ਤੰਗ ਹੈ, ਪਰ ਪੈਰ ਵਿੱਚ ਫਬਦੀ ਬਹੁਤ ਹੈ, ਸਾਰੇ ਦੇਖਦੇ ਰਹਿ ਜਾਂਦੇ ਐ।' ਮਿੱਤਰ ਨੇ ਕਿਹਾ, 'ਜੁੱਤੀ ਤਾਂ ਸੋਹਣੀ ਹੈ ਪਰੰਤੂ ਤੁਰਨ ਵਿੱਚ ਕਠਿਨਾਈ ਹੁੰਦੀ ਹੈ।' ਉਸਨੇ ਕਿਹਾ, 'ਥੋੜ੍ਹੀ-ਬਹੁਤੀ ਦਿੱਕਤ ਤਾਂ ਸਹਿਣੀ ਹੀ ਪੈਂਦੀ ਹੈ ਪਰ ਜਦੋਂ ਲੋਕ ਇਸ ਦੀ ਪ੍ਰਸ਼ੰਸਾ ਕਰਦੇ ਹਨ ਤਾਂ ਸਾਰੇ ਕਸ਼ਟ ਭੁੱਲ ਜਾਂਦੇ ਐ, ਨਾਲੇ ਤੰਗ ਜੁੱਤੀ ਦਾ ਆਪਣਾ ਹੀ ਮਜ਼ਾ ਐ। ਆਥਣੇ ਘਰ ਜਾ ਕੇ ਜਦੋਂ ਜੁੱਤੀ ਲਾਹੁੰਦਾ ਹਾਂ ਤਾਂ ਏਨਾ ਸੁੱਖ ਮਿਲਦਾ ਹੈ ਪੁੱਛ ਨਾ। ਗਰਮ ਪਾਣੀ ਨਾਲ ਪੈਰ ਧੋਂਦਾ ਹਾਂ, ਕਰੀਮ ਅਤੇ ਪਾਊਡਰ ਲਗਾਉਂਦਾ ਹਾਂ, ਤਾਂ ਜਿਉਣ ਦਾ ਮਜ਼ਾ ਆ ਜਾਂਦਾ ਹੈ। ਦੋਸਤਾ ਇਹੀ ਜੀਵਨ ਹੈ, ਇਸੇ ਵਿੱਚ ਹੀ ਜੀਵਨ ਦਾ ਅਸਲੀ ਆਨੰਦ ਹੈ।'

ਅਸੀਂ ਉਸ ਬੰਦੇ 'ਤੇ ਹੱਸ ਸਕਦੇ ਹਾਂ ਪਰੰਤੂ ਜੇ ਅਸੀਂ ਆਪਣੇ-ਆਪ ਨੂੰ ਅਤੇ ਆਲੇ-ਦੁਆਲੇ ਦੇ ਲੋਕਾਂ ਨੂੰ ਦੇਖੀਏ, ਤਾਂ ਕੀ ਅਸੀਂ ਵੀ ਅਜਿਹਾ ਹੀ ਜੀਵਨ ਨਹੀਂ ਜਿਉਂ ਰਹੇ? ਅਸੀਂ ਇਸ ਤਰ੍ਹਾਂ ਦਾ ਕੰਮ ਚੁਣ ਲੈਂਦੇ ਹਾਂ ਜੋ ਸਾਡੇ ਸੁਭਾਅ, ਰੁਚੀ ਅਤੇ ਸਮਰੱਥਾ ਨਾਲ ਮੇਲ ਨਹੀਂ ਖਾਂਦਾ, ਉਸਨੂੰ ਕਰਦਿਆਂ ਹੋਇਆਂ ਦੁਖੀ ਰਹਿੰਦੇ ਹਾਂ, ਤਣਾਓ ਨਾਲ ਭਰ ਜਾਂਦੇ ਹਾਂ। ਥੱਕੇ-ਟੁੱਟੇ ਜਦੋਂ ਆਥਣੇ ਘਰ ਮੁੜਦੇ ਹਾਂ ਤਾਂ ਕਿਸੇ ਨਾ ਕਿਸੇ ਢੰਗ ਨਾਲ ਆਪਣਾ ਦਿਲ ਬਹਿਲਾਉਣ ਦੀ ਕੋਸ਼ਿਸ਼ ਕਰਦੇ ਹਾਂ। ਕੁਝ ਬੰਦੇ ਚਾਹ ਦੀ ਚੁਸਕੀ ਨਾਲ ਹੀ ਸੰਤੁਸ਼ਟ ਹੋ ਜਾਂਦੇ ਹਨ ਤਾਂ ਕੁਝ ਸ਼ਰਾਬ ਦੀ ਬੋਤਲ ਖੋਲ੍ਹ ਲੈਂਦੇ ਹਨ। ਕੁਝ ਟੀ.ਵੀ. ਦੇ ਸਾਹਮਣੇ ਬੈਠ ਜਾਂਦੇ ਹਨ, ਕੁਝ ਮੰਦਰ ਵਿੱਚ ਘੰਟੀਆਂ ਵਜਾਉਣ ਤੁਰ ਪੈਂਦੇ ਹਨ ਅਤੇ ਕੁਝ ਖੇਡ ਦੇ ਮੈਦਾਨ ਵਿੱਚ ਜਾ ਕੇ ਰੌਲਾ ਪਾਉਂਦੇ ਹਨ। ਦਿਲ ਬਹਿਲਾਉਣ ਲਈ ਲੋਕ ਇਧਰ-ਉਧਰ ਭਟਕਦੇ ਹਨ, ਤਰ੍ਹਾਂ ਤਰ੍ਹਾਂ ਦੇ ਤਰੀਕਿਆਂ ਨਾਲ ਉਹ ਆਪਣੇ ਦਿਲ, ਬਹਿਲਾਉਣ ਦੀ ਕੋਸ਼ਿਸ਼ ਕਰਦੇ ਹਨ।

ਸੰਖੇਪ ਵਿੱਚ ਸਾਡਾ ਜਿਉਣ ਢੰਗ ਕੁਝ ਇਸ ਪ੍ਰਕਾਰ ਦਾ ਹੈ ਕਿ ਸਾਰਾ ਦਿਨ ਅਸੀਂ 'ਕੰਮ' ਕਰਦੇ ਹਾਂ ਜਿਸ ਨਾਲ ਸਾਡਾ ਮਨ ਤਣਾਓ ਨਾਲ ਭਰਦਾ ਰਹਿੰਦਾ ਹੈ ਅਤੇ ਫਿਰ ਉਸ ਤਣਾਓ ਤੋਂ ਛੁਟਕਾਰਾ ਪਾਉਣ ਲਈ ਅਸੀਂ ਕਿਸੇ ਮਨੋਰੰਜਨ ਦੀ ਤਲਾਸ਼ ਕਰਦੇ ਹਾਂ।

ਅੱਜ ਦੇ ਮੁਕਾਬਲੇ ਦੇ ਯੁੱਗ ਵਿੱਚ ਏਨਾ ਤਣਾਓ ਹੈ, ਓਨਾ ਕਦੇ ਪਹਿਲਾਂ ਨਹੀਂ ਹੋਇਆ ਇਸੇ ਲਈ ਮਨੋਰੰਜਨ ਕਰਨ ਦੀ ਧੁੱਸ ਜਿੰਨੀ ਅੱਜ ਦੇ ਮਨੁੱਖ ਵਿੱਚ ਹੈ, ਓਨੀ ਪਹਿਲਾਂ ਕਦੇ ਨਹੀਂ ਸੀ। ਮਨੋਰੰਜਨ ਕਰਨਾ ਅਜੋਕੇ ਮਨੁੱਖ ਲਈ ਬਹੁਤ ਹੀ ਮਹੱਤਵਪੂਰਨ ਕੰਮ ਬਣ ਗਿਆ ਹੈ ਤੇ ਮਨੋਰੰਜਨ ਦੇਣਾ ਅੱਜ ਦੇ ਯੁੱਗ ਦਾ ਪ੍ਰਮੁੱਖ ਸਨਅਤ ਬਣ ਗਈ ਹੈ। ਜਿਹੜਾ ਬੰਦਾ ਦੂਜਿਆਂ ਦਾ ਜਿੰਨਾ ਜ਼ਿਆਦਾ ਮਨੋਰੰਜਨ ਕਰਦਾ ਹੈ, ਉਸਨੂੰ ਓਨੀ ਹੀ ਪ੍ਰਸਿੱਧੀ ਮਿਲਦੀ ਹੈ, ਉਹ ਧਨ ਕਮਾਉਂਦਾ ਹੈ, ਨਾਮ ਕਮਾਉਂਦਾ ਹੈ ਅਤੇ ਗੱਭਰੂਆਂ ਲਈ ਮਾਡਲ ਬਣਦਾ ਹੈ। ਫਿਲਮੀ ਐਕਟਰ ਅਤੇ ਖਿਡਾਰੀ ਅੱਜ ਦੇ ਯੁੱਗ ਦੇ ਸਭ ਤੋਂ ਅਧਿਕ ਚਮਕਦੇ ਸਿਤਾਰੇ ਹਨ, ਜਿੰਨ੍ਹਾਂ ਨੂੰ ਪ੍ਰਸਿੱਧ ਵਿਅਕਤੀਆਂ ਦੇ ਨਾਵਾਂ ਨਾਲ ਨਿਵਾਜਿਆ ਜਾਂਦਾ ਹੈ।

ਇਹ ਦੇਖ ਕੇ ਕੁਝ ਬੁਨਿਆਦੀ ਸਵਾਲ ਪੈਦਾ ਹੁੰਦੇ ਹਨ। ਅੱਜ ਦੇ ਯੁੱਗ ਵਿੱਚ, ਇਸ ਤਰ੍ਹਾਂ ਦਾ ਕੀ ਹੈ ਕਿ ਮਨੋਰੰਜਨ ਦਾ ਮਹੱਤਵ ਏਨਾ ਵਧ ਗਿਆ ਹੈ। ਇਸ ਤੋਂ ਵੀ ਗਹਿਰਾ ਸਵਾਲ ਹੈ ਕਿ ਮਨੁੱਖ ਨੂੰ ਮਨੋਰੰਜਨ ਦੀ ਲੋੜ ਆਖਿਰ ਕਿਉਂ ਪੈਂਦੀ ਹੈ? ਕੀ ਹੋਰ ਜੀਵ-ਜੰਤੂਆਂ ਨੂੰ ਵੀ ਇਸ ਦੀ ਲੋੜ ਹੁੰਦੀ ਹੈ? ਮਨੋਰੰਜਨ ਜੇ ਅੱਜ ਦੇ ਮਨੁੱਖ ਦੀ ਬੁਨਿਆਦੀ ਲੋੜ ਹੈ ਤਾਂ ਇਸ ਨੂੰ ਜ਼ਿਆਦਾ ਸਿਹਤਮੰਦ ਅਤੇ ਲਾਭਦਾਇਕ ਕਿਵੇਂ ਬਣਾਇਆ ਜਾਵੇ? ਇਹ ਸਵਾਲ ਇਸ ਲਈ ਵੀ ਮਹੱਤਵਪੂਰਨ ਹੈ ਕਿ ਅੱਜ ਦੇ ਯੁੱਗ ਵਿੱਚ ਮਨੋਰੰਜਨ ਦੇ ਕਈ ਐਸੇ ਰੂਪ ਪ੍ਰਚਲਿਤ ਹਨ ਜੋ ਜ਼ਿਆਦਾਤਰ ਹਾਨੀਕਾਰਕ ਹਨ। ਇਸ ਲਈ ਇਹ ਦੇਖਣਾ ਵੀ ਪ੍ਰਸੰਗਿਕ ਹੈ ਕਿ ਕਿਹੜਾ ਮਨੋਰੰਜਨ ਹਾਨੀਕਾਰਕ ਅਤੇ ਕਿਹੜਾ ਲਾਭਦਾਇਕ ਹੈ?

### ਤਣਾਓ, ਦੋ ਧਾਰੀ ਤਲਵਾਰ :

ਮਨੋਰੰਜਨ ਦਾ ਸੰਬੰਧ ਤਣਾਓ ਨਾਲ ਹੈ ਅਤੇ ਤਣਾਓ ਜ਼ਿੰਦਗੀ ਦਾ ਅਨਿੱਖੜਵਾਂ ਅੰਗ ਹੈ। ਆਓ, ਪਹਿਲਾਂ ਦੇਖੀਏ ਕਿ



ਤਣਾਓ ਪੈਦਾ ਕਿਉਂ ਹੁੰਦਾ ਹੈ ਅਤੇ ਜ਼ਿੰਦਗੀ ਵਿੱਚ ਇਸ ਦੀ ਕੀ ਭੂਮਿਕਾ ਹੈ?

ਅਸੀਂ ਇੱਕ ਵਿਸ਼ੇਸ਼ ਕਿਸਮ ਦੀ ਸਥਿਤੀ ਦੀ ਕਾਮਨਾ ਕਰਦੇ ਹਾਂ। ਇਸ ਇੱਛਤ ਸਥਿਤੀ ਨੂੰ ਅਸੀਂ ਸੰਦਰਭ ਬਿੰਦੂ (Reference Point) ਕਹਿ ਸਕਦੇ ਹਾਂ। ਸਾਡਾ ਬੋਧ ਸਾਨੂੰ ਯਥਾਰਥ ਦੀ ਸੂਚਨਾ ਦਿੰਦਾ ਹੈ। ਇਹ ਬਾਹਰਮੁਖੀ ਸਥਿਤੀ ਜੇ ਸਾਡੇ ਸੰਦਰਭ ਬਿੰਦੂ ਦੇ ਨੇੜੇ ਹੈ ਤਾਂ ਅਸੀਂ ਸੰਤੁਸ਼ਟ ਰਹਿੰਦੇ ਹਾਂ ਅਤੇ ਕੁਝ ਕਰਨ ਦੀ ਲੋੜ ਨਹੀਂ ਪੈਂਦੀ, ਪਰ ਜੇ ਬਾਹਰਮੁਖੀ ਸਥਿਤੀ ਅਤੇ ਸੰਦਰਭ ਬਿੰਦੂ ਵਿੱਚ ਜ਼ਿਆਦਾ ਪਾੜਾ ਹੈ ਤਾਂ ਸਾਨੂੰ ਕਸ਼ਟ ਹੁੰਦਾ ਹੈ। ਸਾਨੂੰ ਲੱਗਦਾ ਹੈ, ਕੁਝ ਗਲਤ ਹੈ? ਫਿਰ ਅਸੀਂ ਸਥਿਤੀ ਨੂੰ ਬਦਲਣਾ ਚਾਹੁੰਦੇ ਹਾਂ। ਸਾਨੂੰ ਕਾਰਜਸ਼ੀਲ ਹੋਣ ਦੀ ਪ੍ਰੇਰਣਾ ਮਿਲਦੀ ਹੈ।

ਤਰੁਟੀ ਸੰਕੇਤ ਦੀ ਪ੍ਰਾਪਤੀ ਸਾਡੇ ਅੰਦਰ ਇੱਕ ਤਣਾਓ ਦਾ ਭਾਵ ਪੈਦਾ ਕਰ ਦਿੰਦੀ ਹੈ। ਤਣਾਓ ਦਾ ਅਰਥ ਹੀ ਇਹ ਹੈ ਕਿ ਸਾਨੂੰ ਕੋਈ ਤਰੁਟੀ ਸੰਕੇਤ ਮਿਲ ਰਿਹਾ ਹੈ। ਸਾਨੂੰ ਪਤਾ ਲੱਗਦਾ ਹੈ ਕਿ ਕਿਤੇ ਕੁਝ ਗੜਬੜ ਹੈ? ਕਿ ਕਿਸੇ ਪੱਧਰ 'ਤੇ ਬਾਹਰਮੁਖੀ ਸਥਿਤੀ ਉਸ ਤਰ੍ਹਾਂ ਦੀ ਨਹੀਂ ਹੈ, ਜਿਸ ਤਰ੍ਹਾਂ ਦੀ ਅਸੀਂ ਚਾਹੁੰਦੇ ਹਾਂ।

ਤਣਾਓ ਇਸ ਗੱਲ ਦਾ ਸੂਚਕ ਹੈ ਕਿ ਅਸੀਂ ਕੁਝ ਕਰਨ ਵਾਸਤੇ ਤਿਆਰ ਹੋ ਰਹੇ ਹਾਂ ਕਿ ਬਾਹਰਮੁਖੀ ਸਥਿਤੀ ਨੂੰ ਬਦਲਣ ਲਈ ਅਸੀਂ ਕੁਝ ਕਰਨ ਜਾ ਰਹੇ ਹਾਂ ਤਾਂ ਕਿ ਤਰੁਟੀ ਸੰਕੇਤ ਦੀ ਪ੍ਰਾਪਤੀ ਰੁਕ ਸਕੇ। ਤਣਾਓ ਤੋਂ ਮੁਕਤੀ ਮਿਲ ਜਾਵੇ। ਤਣਾਓ ਅਤੇ ਉਸਦਾ ਵਿਮੋਚਨ, ਬੋਧ ਅਤੇ ਇਲਾਜ ਹਰੇਕ ਬੰਦੇ ਦੇ ਕੰਮ ਕਰਨ ਦਾ ਤਰੀਕਾ, ਉਸਦੀ ਸਖਸ਼ੀਅਤ ਦਾ ਬੁਨਿਆਦੀ ਲੱਛਣ ਹੈ। ਉਦਾਹਰਣ ਵਜੋਂ, ਤ੍ਰੇਹ ਲੱਗਦੀ ਹੈ। ਤ੍ਰੇਹ ਦਾ ਅਰਥ ਹੈ, ਤਰੁਟੀ ਸੰਕੇਤ ਦੀ ਪ੍ਰਾਪਤੀ। ਇਸ ਸੂਚਨਾ ਦੇ ਮਿਲਣ 'ਤੇ ਸਾਨੂੰ ਆਪਣੇ ਸਰੀਰ ਵਿੱਚ ਪਾਣੀ ਦੀ ਕਮੀ ਦਾ ਪਤਾ ਲੱਗਦਾ ਹੈ। ਤ੍ਰੇਹ ਦਾ ਅਰਥ ਹੈ ਤਣਾਓ ਦੀ ਸਥਿਤੀ ਅਤੇ ਤਣਾਓ ਤੋਂ ਮੁਕਤੀ ਪਾਉਣ ਲਈ, ਪਾਣੀ ਦਾ ਪੀਣਾ।

ਸੰਖੇਪ ਵਿੱਚ ਤਣਾਓ ਦਾ ਅਰਥ ਹੈ, ਤਰੁਟੀ ਸੰਕੇਤ ਦਾ ਮਿਲਣਾ ਅਤੇ ਕੁਝ ਕਰਨ ਦੀ ਤਿਆਰੀ। ਜਦੋਂ ਉਹ ਕੰਮ ਹੋ ਜਾਵੇਗਾ ਤਾਂ ਤਣਾਓ ਦਾ ਹੱਲ ਵੀ ਹੋ ਜਾਵੇਗਾ। ਬੋਧ ਦੇ ਹੋਣ ਬਾਅਦ ਜਿੰਨੀ ਜਲਦੀ ਅਸੀਂ ਉਸਦਾ ਹੱਲ ਕਰਦੇ ਹਾਂ, ਤਣਾਓ ਤੋਂ ਛੁਟਕਾਰਾ ਓਨੀ ਹੀ ਜਲਦੀ ਮਿਲਣਾ ਯਕੀਨੀ ਹੈ। ਜਿਵੇਂ ਪਹਿਲੇ ਪੱਧਰ 'ਤੇ ਤੀਬਰਤਾ ਦਾ ਬੋਧ ਹੁੰਦਾ ਹੈ, ਇਸ ਪੱਧਰ 'ਤੇ ਜਦੋਂ ਤਰੁਟੀ ਸੰਕੇਤ ਮਿਲੇ ਤਾਂ ਉਸਦਾ ਹੱਲ ਅਸੀਂ ਤੁਰੰਤ ਅਤੇ ਆਪ-ਮੁਹਾਰੇ ਕਰਦੇ ਹਾਂ, ਜਿਵੇਂ ਜਿਆਦਾ ਰੌਸ਼ਨੀ ਵਿੱਚ ਸਾਡੀਆਂ ਅੱਖਾਂ ਆਪਣੇ-ਆਪ ਚੁੰਧਿਆ ਜਾਂਦੀਆਂ ਹਨ। ਕਿਸੇ ਗਰਮ ਚੀਜ਼ ਨਾਲ ਹੱਥ ਲੱਗ ਜਾਵੇ ਤਾਂ ਝਟਕੇ ਨਾਲ ਪਰ੍ਹਾਂ ਹੱਟ ਜਾਂਦਾ ਹੈ। ਇਸ ਦੇ ਉਲਟ ਹਲਕੇ ਪੱਧਰ 'ਤੇ ਮਿਲੇ ਤਰੁਟੀ ਸੰਕੇਤ ਬਾਰੇ ਅਸੀਂ ਹੱਲ ਦੇਰ ਨਾਲ ਕਰਦੇ ਹਾਂ। ਜੇ ਕੋਈ ਫਿਲਾਸਫਰ ਕਿਸੇ ਸਵਾਲ ਕਰਕੇ ਤਣਾਓ ਗ੍ਰਸਤ ਹੋ ਜਾਵੇ ਤਾਂ ਉਸਦਾ ਉੱਤਰ ਲੱਭਣ ਲਈ ਸਾਰੀ ਉਮਰ ਲਗਾ ਸਕਦਾ ਹੈ। ਉਦਾਹਰਣ ਲਈ ਪ੍ਰਸਿੱਧ ਦਾਰਸ਼ਨਿਕ 'ਕਾਂਤ' ਦੀ ਗੱਲ ਕਰੀਏ। ਇੱਕ ਲੜਕੀ ਨਾਲ ਉਸਦਾ ਪਿਆਰ ਹੋ ਗਿਆ। ਉਸ ਨਾਲ ਵਿਆਹ ਕਰਵਾਏ ਜਾਂ ਨਾਂ? ਇਸ ਸਵਾਲ ਵਿੱਚ ਉਲਝ ਕੇ ਉਸਨੇ ਕਈ ਪੱਖਾਂ 'ਤੇ ਵਿਚਾਰ ਕੀਤਾ। ਆਖਿਰ ਵਿੱਚ ਇਸ ਸਿੱਟੇ 'ਤੇ ਪੁੱਜਿਆ ਕਿ ਵਿਆਹ ਕਰ ਹੀ ਲੈਣਾ ਚਾਹੀਦਾ ਹੈ। ਇਹ ਦੱਸਣ ਲਈ ਖੁਸ਼ੀ-ਖੁਸ਼ੀ ਉਹ ਆਪਣੀ ਪ੍ਰੇਮਿਕਾ ਦੇ ਘਰ ਪਹੁੰਚਿਆ ਤਾਂ ਉੱਥੇ ਜਿੰਦਰਾ ਲੱਗਿਆ ਹੋਇਆ ਸੀ। ਗੁਆਂਢੀਆਂ ਤੋਂ ਪਤਾ ਲੱਗਿਆ ਕਿ ਉਹ ਲੜਕੀ ਤਾਂ ਦਸ ਸਾਲ ਪਹਿਲਾਂ ਸ਼ਹਿਰ ਛੱਡ ਕੇ ਜਾ ਚੁੱਕੀ ਸੀ।

ਜਿੰਨਾ ਪਹਿਲੇ ਪੱਧਰ ਦਾ ਤਣਾਓ ਹੋਵੇਗਾ, ਉਸਦੇ ਹੱਲ ਦੀ ਓਨੀ ਹੀ ਤੇਜ਼ੀ ਨਾਲ ਕੋਸ਼ਿਸ਼ ਕੀਤੀ ਜਾਵੇਗੀ। ਪਹਿਲੇ ਪੰਜ ਪੱਧਰ ਸਰੀਰਕ ਹਨ ਅਤੇ ਅਗਲੇ ਚਾਰ ਮਾਨਸਿਕ। ਪਸ਼ੂ, ਕਿਉਂਕਿ ਸਰੀਰਕ ਪੱਧਰ 'ਤੇ ਜਿਉਂਦੇ ਹਨ। ਇਸ ਲਈ ਤਣਾਓ ਤੋਂ ਮੁਕਤੀ ਪਾਉਣ ਲਈ ਉਹ ਤੁਰੰਤ ਅਤੇ ਆਪ-ਮੁਹਾਰੇ ਕੋਸ਼ਿਸ਼ ਕਰ ਲੈਂਦੇ ਹਨ। ਮਨੁੱਖ, ਸਰੀਰਕ ਪੱਧਰ 'ਤੇ ਜਿਉਂਦਾ ਹੈ ਅਤੇ ਮਾਨਸਿਕ ਪੱਧਰ 'ਤੇ ਵੀ। ਸਰੀਰਕ ਪੱਧਰ 'ਤੇ ਤਾਂ ਉਹ ਬਾਕੀ ਪਸ਼ੂਆਂ ਦੀ ਤਰ੍ਹਾਂ ਤਣਾਓ ਮੁਕਤੀ ਲਈ ਕੋਸ਼ਿਸ਼ ਕਰਦਾ ਹੈ- ਭੁੱਖ, ਪਿਆਸ, ਗਰਮੀ, ਸਰਦੀ, ਥਕਾਵਟ ਆਦਿ ਨੂੰ ਦੂਰ ਕਰਨ ਲਈ ਉਹ ਜਲਦੀ ਤੋਂ ਜਲਦੀ ਓਹੜ-ਪੋਹੜ ਕਰਦਾ ਹੈ ਪਰੰਤੂ ਮਾਨਸਿਕ ਪੱਧਰ 'ਤੇ ਤਣਾਓ ਮੁਕਤੀ ਏਨੀ ਜਲਦੀ ਨਹੀਂ ਹੁੰਦੀ। ਮਨੁੱਖ, ਕਿਉਂਕਿ ਮਾਨਸਿਕ ਪੱਧਰ ਨੂੰ ਜ਼ਿਆਦਾ ਮਹੱਤਵ ਦਿੰਦਾ ਹੈ। ਇਸ ਲਈ ਉਹ ਸਰੀਰਕ ਤਣਾਓ ਦੀ ਅਣਦੇਖੀ ਵੀ ਕਰ ਸਕਦਾ ਹੈ। ਕਿਸੇ ਕੰਮ ਵਿੱਚ ਲੀਨ ਹੋਵੇ ਤਾਂ ਉਹ ਭੁੱਖਾ-ਪਿਆਸਾ ਰਹਿ ਕੇ ਵੀ ਕੰਮ ਕਰ ਸਕਦਾ ਹੈ। ਥੱਕ ਜਾਵੇ ਤਾਂ ਵੀ ਤੁਰਨੋਂ ਨਹੀਂ ਹੱਟਦਾ।

ਸੰਖੇਪ ਵਿੱਚ ਪਸ਼ੂ ਆਪਣੇ ਤਣਾਓ ਤੋਂ ਮੁਕਤ ਹੋਣ ਲਈ ਤੁਰੰਤ ਕੋਸ਼ਿਸ਼ ਕਰਦਾ ਹੈ ਜਦੋਂ ਕਿ ਮਨੁੱਖ ਕਈ ਪ੍ਰਕਾਰ ਦੇ ਤਣਾਓ ਆਪਣੇ ਅੰਦਰ ਸਮੋਈ ਰੱਖਦਾ ਹੈ ਅਤੇ ਉਹਨਾਂ ਦੀ ਮੁਕਤੀ ਨੂੰ ਟਾਲਦਾ ਰਹਿੰਦਾ ਹੈ। ਮਨੁੱਖ ਅਤੇ ਪਸ਼ੂ ਵਿੱਚ, 'ਤਣਾਓ- ਸਮੇਂ' ਕਰਕੇ ਵੀ ਫਰਕ ਹੈ। ਆਪਣੇ ਅੰਦਰ ਤਣਾਓ ਬਣਾਈ ਰੱਖਣ ਦੀ ਇਹ ਸਮਰੱਥਾ, 'ਤਣਾਓ-ਸਮੇਂ' ਨੂੰ ਵਧਾਉਣ ਦੀ ਸਮਰੱਥਾ, ਇੱਕ ਦੋ ਧਾਰੀ ਤਲਵਾਰ ਹੈ। ਇਹ ਸਮਰੱਥਾ ਮਨੁੱਖੀ ਵਿਕਾਸ ਦਾ ਆਧਾਰ ਹੈ ਤਾਂ ਇਹੀ ਸਮਰੱਥਾ ਉਸਦੇ ਦੁੱਖ ਅਤੇ ਅੰਤਰ ਦਵੰਦ ਦਾ ਕਾਰਨ ਵੀ ਬਣਦੀ ਹੈ। ਉਦਾਹਰਣ ਲਈ

ਸੱਤਵੇਂ ਪੱਧਰ ਦੇ ਯੋਜਨਾ ਬੋਧ ਨੂੰ ਦੇਖੀਏ। ਕਿਸੇ ਨਿਸ਼ਾਨੇ ਦੀ ਪ੍ਰਾਪਤੀ ਲਈ ਅਸੀਂ ਵਿਉਂਤ ਬਣਾਉਂਦੇ ਹਾਂ। ਜਿੰਨਾਂ ਚਿਰ ਇਹ ਵਿਉਂਤ ਸਿਰੇ ਨਾ ਚੜ੍ਹ ਜਾਵੇ, ਓਨਾ ਚਿਰ ਸਾਡੇ ਅੰਦਰ ਤਣਾਓ ਬਣਿਆ ਰਹਿੰਦਾ ਹੈ। ਜਿੰਨੀ ਲੰਮੀ ਵਿਉਂਤ ਹੋਵੇਗੀ, ਓਨਾ ਹੀ ਲੰਮਾ 'ਤਣਾਓ ਸਮਾਂ' ਹੋਵੇਗਾ। ਮਨੁੱਖ ਦੀ ਤਰੱਕੀ ਦਾ ਆਧਾਰ ਉਸਦੀਆਂ ਦੂਰਰਸੀ ਯੋਜਨਾਵਾਂ ਹਨ। ਪਰੰਤੂ ਦੇਰ ਤੱਕ ਬਣਿਆ ਰਹਿਣ ਵਾਲਾ ਤਣਾਓ, ਮਨੁੱਖ ਨੂੰ ਕਈ ਪ੍ਰਕਾਰ ਦੇ ਮਾਨਸਿਕ ਅਤੇ ਸਰੀਰਕ ਰੋਗ ਵੀ ਦਿੰਦਾ ਹੈ।

ਇਸੇ ਰੌਸ਼ਨੀ ਵਿੱਚ ਹੀ ਸਾਨੂੰ ਸਵਾਲ ਦਾ ਜਵਾਬ ਮਿਲ ਜਾਂਦਾ ਹੈ, ਜੋ ਪਿੱਛੇ ਉਠਾਇਆ ਗਿਆ ਸੀ। ਮਨੁੱਖ ਨੂੰ ਮਨੋਰੰਜਨ ਦੀ ਲੋੜ ਕਿਉਂ ਹੁੰਦੀ ਹੈ ? ਉੱਤਰ ਹੈ, ਕਿਉਂਕਿ ਉਹ 'ਤਣਾਓ-ਸਮੇਂ' ਨੂੰ ਵਧਾ ਲੈਂਦਾ ਹੈ। ਤਰੁਟੀ ਸੰਕੇਤ ਦਾ ਮਿਲਣਾ, ਤਣਾਓ ਦਾ ਪੈਦਾ ਹੋਣਾ ਅਤੇ ਉਸਤੋਂ ਮੁਕਤੀ ਲਈ ਮਨੁੱਖ ਦਾ ਕਾਰਜਸ਼ੀਲ ਹੋਣਾ ਇੱਕ ਕੁਦਰਤੀ ਪ੍ਰਕਿਰਿਆ ਹੈ ਪਰੰਤੂ ਮਨੁੱਖ ਇਸ ਪ੍ਰਕਿਰਿਆ ਨੂੰ ਲੰਬੀ ਕਰ ਦਿੰਦਾ ਹੈ ਅਤੇ ਤਣਾਓ ਨੂੰ ਬਣਾਈ ਰੱਖਦਾ ਹੈ। ਲਗਾਤਾਰ ਤਣਾਓ ਗ੍ਰਸਤ ਰਹਿਣ ਨਾਲ ਬੰਦੇ ਦਾ ਤੰਤੂ ਪ੍ਰਬੰਧ ਥੱਕ ਜਾਂਦਾ ਹੈ ਅਤੇ ਉਸਨੂੰ ਆਰਾਮ ਦੀ ਲੋੜ ਪੈਂਦੀ ਹੈ, ਇਸ ਲਈ ਉਹ ਮਨੋਰੰਜਨ ਦਾ ਸਹਾਰਾ ਲੈਂਦਾ ਹੈ। ਪਸ਼ੂ ਇਸ ਗੱਲੋਂ ਮਨੁੱਖ ਤੋਂ ਵੱਖਰੇ ਹਨ। ਆਪਣੇ ਤਣਾਓ ਨੂੰ ਬਣਾਈ ਨਹੀਂ ਰੱਖਦੇ। ਇਸ ਲਈ ਉਹਨਾਂ ਨੂੰ ਮਨੋਰੰਜਨ ਦੀ ਵੀ ਲੋੜ ਨਹੀਂ ਪੈਂਦੀ।

ਲੰਮਾ ਸਮਾਂ ਤਣਾਓ ਮਨੁੱਖੀ ਜੀਵਨ ਨੂੰ ਇੱਕ ਵਿਸ਼ੇਸ਼ ਰੰਗਤ ਦੇ ਦਿੰਦਾ ਹੈ। ਤਣਾਓ ਤੋਂ ਮੁਕਤੀ ਪਾਉਣ ਲਈ ਥੱਕੇ ਹੋਏ ਅੰਗਾਂ ਨੂੰ ਆਰਾਮ ਦੇਣ ਲਈ ਮਨੁੱਖ ਨੂੰ ਕਈ ਕੁਝ ਕਰਨਾ ਪੈਂਦਾ ਹੈ। ਇਹ ਕੀ ਕਰਦਾ ਹੈ, ਇਹ ਜਾਨਣਾ, ਮਨੁੱਖੀ ਜੀਵਨ ਨੂੰ ਸਮਝਣ ਲਈ ਲਾਭਦਾਇਕ ਹੈ।

ਹੱਲ :

ਤਣਾਓ ਗ੍ਰਸਤ ਤੰਤੂ ਪ੍ਰਬੰਧ ਨੂੰ ਆਰਾਮ ਦੇਣ ਲਈ ਅਸੀਂ ਕੀ ਕਰਦੇ ਹਾਂ ? ਤਰਕਸੰਗਤ ਤਾਂ ਇਹ ਹੋਵੇਗਾ ਕਿ ਕੁਝ ਨਾ ਕਰੀਏ ਅਤੇ ਆਰਾਮ ਨਾਲ ਸੌਂ ਜਾਈਏ। ਕੁਦਰਤੀ ਵੀ ਇਹ ਹੈ ਕਿ ਪਸ਼ੂ ਇਵੇਂ ਹੀ ਕਰਦੇ ਹਨ, ਪਰੰਤੂ ਮਨੁੱਖ ਲਈ ਇਹ ਆਮ ਤੌਰ 'ਤੇ ਸੰਭਵ ਨਹੀਂ ਹੁੰਦਾ। ਚਿੰਤਾ ਦੇ ਪਲਾਂ ਵਿੱਚ ਚੰਦਰੀ ਨੀਂਦ ਉੱਡ ਜਾਂਦੀ ਹੈ। ਫਿਰ ਅਸੀਂ ਨੀਂਦ ਨੂੰ ਜਬਰਦਸਤੀ ਲਿਆਉਣ ਦੀ ਕੋਸ਼ਿਸ਼ ਕਰਦੇ ਹਾਂ ਅਤੇ ਤਣਾਓ ਗ੍ਰਸਤ ਤੰਤੂ ਪ੍ਰਬੰਧ ਨੂੰ ਆਰਾਮ ਦੇਣ ਦੀ ਕੋਸ਼ਿਸ਼ ਕਰਦੇ ਹਾਂ। ਸ਼ਾਂਤੀ ਦੇਣ ਵਾਲੀ ਦਵਾਈ ਲੈਂਦੇ ਹਾਂ। ਵਿਕਸਤ ਸਨਅਤੀ ਮੁਲਕਾਂ ਵਿੱਚ ਜ਼ਿਆਦਾ ਲੋਕ ਤਣਾਓ ਗ੍ਰਸਤ ਰਹਿੰਦੇ ਹਨ। ਇਸੇ ਲਈ ਉਹ ਸ਼ਾਂਤੀ ਦੇਣ ਵਾਲੀਆਂ ਦਵਾਈਆਂ ਦਾ ਜ਼ਿਆਦਾ ਸੇਵਨ ਕਰਦੇ ਹਨ ਅਤੇ ਨੀਂਦ ਦੀਆਂ ਗੋਲੀਆਂ ਲਏ ਬਿਨਾਂ ਸੌਂ ਨਹੀਂ ਸਕਦੇ। ਇਹ ਦਵਾਈਆਂ ਆਖਰਕਾਰ ਨੁਕਸਾਨਦੇਹ ਹਨ ਕਿਉਂਕਿ ਇਹਨਾਂ ਨਾਲ ਤੰਤੂ ਪ੍ਰਬੰਧ ਦੀ ਸੰਵੇਦਨਸ਼ੀਲਤਾ ਖੁੰਢੀ ਹੋ ਜਾਂਦੀ ਹੈ। ਇਹਨਾਂ ਦੇ ਲਗਾਤਾਰ ਵਰਤੋਂ ਨਾਲ ਮਨੁੱਖ ਮੰਦਬੁੱਧੀ ਹੋ ਜਾਂਦਾ ਹੈ ਅਤੇ ਉਸਦਾ ਸੁਭਾਵਿਕ ਉਤਸ਼ਾਹ ਅਤੇ ਚਾਅ ਘਟ ਜਾਂਦਾ ਹੈ ਅਤੇ ਵਿਅਕਤੀ ਉਦਾਸੀ ਅਤੇ ਨਿਰਾਸ਼ਾ ਦਾ ਸ਼ਿਕਾਰ ਹੋ ਜਾਂਦਾ ਹੈ।

ਸ਼ਾਂਤੀ ਦੇਣ ਵਾਲੀਆਂ ਦਵਾਈਆਂ ਦੇ ਉਲਟ ਉਤੇਜਕ, ਜਿਵੇਂ ਚਾਹ, ਕੌਫ਼ੀ, ਸਿਗਰਟ ਆਦਿ ਪਦਾਰਥ ਤੰਤੂ ਪ੍ਰਬੰਧ ਨੂੰ ਛਿਣ ਭੰਗਰ ਤੌਰ 'ਤੇ ਉਤੇਜਨਾ ਦੇ ਕੇ ਥਕਾਵਟ ਦਬਾਉਣ ਦੀ ਕੋਸ਼ਿਸ਼ ਕਰਦੇ ਹਨ। ਥਕਾਵਟ ਅਤੇ ਪੀੜ ਭਾਵੇਂ ਕਿੰਨੇ ਵੀ ਬੁਰੇ ਹੋਣ, ਪਰ ਹਨ ਲਾਭਦਾਇਕ। ਇਹ ਕੁਦਰਤ ਦੇ ਚੇਤਾਵਨੀ ਸੰਕੇਤ ਹਨ। ਸਰੀਰਕ ਪੀੜ ਸਾਨੂੰ ਇਸ਼ਾਰੇ ਕਰ ਰਹੀ ਹੈ ਕਿ ਬਹੁਤ ਹੋ ਗਿਆ, ਹੁਣ ਬੱਸ ਕਰੋ, ਰੁਕ ਜਾਵੋ, ਨਹੀਂ ਤਾਂ ਤੁਹਾਡੇ ਸਰੀਰ ਨੂੰ ਪੱਕੇ ਤੌਰ 'ਤੇ ਨੁਕਸਾਨ ਹੋ ਜਾਵੇਗਾ। ਇਸ ਲਈ ਪੀੜਨਾਸ਼ਕ ਦਵਾਈਆਂ ਦਾ ਸੇਵਨ ਮਾੜਾ ਹੈ ਅਤੇ ਉਤੇਜਨਾ ਦੇਣ ਵਾਲੇ ਪਦਾਰਥਾਂ ਦਾ ਲੈਣਾ ਹਾਨੀਕਾਰਕ ਹੈ। ਇਹ ਤੰਤੂ ਪ੍ਰਬੰਧ ਨੂੰ ਆਰਾਮ ਨਹੀਂ ਦਿੰਦੇ, ਕੇਵਲ ਥਕਾਵਟ ਦੀ ਅਨੁਭਵ ਨੂੰ ਦਬਾ ਦਿੰਦੇ ਹਨ। ਸਰੀਰ ਆਰਾਮ ਭੁੱਲ ਕੇ ਕੰਮ ਵਿੱਚ ਲੱਗਿਆ ਰਹਿੰਦਾ ਹੈ ਅਤੇ ਨੁਕਸਾਨ ਉਠਾਉਂਦਾ ਹੈ।

ਤਣਾਓ ਤੋਂ ਮੁਕਤੀ ਪਾਉਣ ਦਾ ਇੱਕ ਹੋਰ ਹੱਲ ਹੈ। ਨਸ਼ਿਆ ਦਾ ਸੇਵਨ। ਨਸ਼ੇ ਅਸਲ ਵਿੱਚ ਤਣਾਓ ਤੋਂ ਮੁਕਤੀ ਨਹੀਂ ਦਿੰਦੇ, ਇਹ ਸਿਰਫ਼ ਕੁਝ ਦੇਰ ਵਾਸਤੇ ਭੁਲਾ ਦਿੰਦੇ ਹਨ। ਅਨੰਦ ਨਹੀਂ ਦਿੰਦੇ, ਕੇਵਲ ਮਾਨਸਿਕ ਛਲਾਵਾ ਦਿੰਦੇ ਹਨ।

ਜੀਵਨ ਵਿੱਚ ਤਣਾਓ ਦੇ ਵਧਣ ਨਾਲ ਸ਼ਰਾਬ ਦਾ ਸੇਵਨ ਵੀ ਵਧ ਗਿਆ ਹੈ। ਸ਼ਰਾਬ ਦਾ ਸੇਵਨ ਅੱਜ ਫੈਸ਼ਨ ਹੈ। ਸ਼ਰਾਬ ਪਿਆਉਣਾ, ਮਹਿਮਾਨ ਨਿਵਾਜ਼ੀ ਦਾ ਜ਼ਰੂਰੀ ਹਿੱਸਾ ਹੈ। ਪਰੰਤੂ ਸ਼ਰਾਬ ਨਾਲੋਂ ਵੀ ਜ਼ਿਆਦਾ ਹਾਨੀਕਾਰਕ ਹਨ, ਨਸ਼ੇ ਵਾਲੀਆਂ ਗੋਲੀਆਂ। ਹੈਰੋਇਨ, ਮੈੱਸਕਾਲਿਨ, ਐੱਲ.ਐੱਸ.ਡੀ ਆਦਿ ਨਸ਼ੇ ਸੰਵੇਦਨਾ ਨੂੰ ਬਹੁਤ ਤਿੱਖਾ ਕਰ ਦਿੰਦੇ ਹਨ, ਰੰਗ ਬਹੁਤ ਗੂੜ੍ਹੇ ਦਿਸਦੇ ਹਨ। ਨਸ਼ੇ ਵਿੱਚ ਧੁੱਤ ਬੰਦਾ ਇਸੇ ਗੱਲ ਵਿੱਚ ਗੁਆਚ ਜਾਂਦਾ ਹੈ ਅਤੇ ਉਹ ਜੀਵਨ ਨਾਲੋਂ ਕੱਟਿਆ ਜਾਂਦਾ ਹੈ।

ਸ਼ਾਂਤੀ ਦੇਣ ਵਾਲੀਆਂ ਦੁਆਈਆਂ, ਉਤੇਜਕ ਅਤੇ ਨਸ਼ੀਲੇ ਪਦਾਰਥ ਤਣਾਓ ਨੂੰ ਸੁਲਝਾਉਣ, ਦਬਾਉਣ ਜਾਂ ਭੁਲਾਉਣ ਦੇ ਨਾਲ-ਨਾਲ ਸਿਹਤ ਨੂੰ ਵਿਗਾੜਣ ਵਾਲੇ ਸਾਧਨ ਹਨ। ਇਹ ਰੋਗ ਦਾ ਇਲਾਜ ਨਹੀਂ ਕਰਦੇ, ਸਗੋਂ ਰੋਗ ਨੂੰ ਇਹ ਹੋਰ ਵੀ ਜ਼ਿਆਦਾ ਡੂੰਘਾਈ ਵਿੱਚ ਲੈ ਜਾਂਦੇ ਹਨ। ਨਸ਼ੀਲੇ ਪਦਾਰਥ ਸਭ ਤੋਂ ਨੁਕਸਾਨਦੇਹ ਹਨ ਕਿਉਂਕਿ ਇਹ ਸਿਹਤ ਨੂੰ ਹੀ ਨਸ਼ਟ ਨਹੀਂ ਕਰਦੇ ਸਗੋਂ ਸਮਾਜ ਵਿਰੋਧੀ ਕੰਮਾਂ ਲਈ ਵੀ ਉਕਸਾਉਂਦੇ ਹਨ।



ਖੇਡ ਅਤੇ ਕੰਮ :

ਤਣਾਓ ਤੋਂ ਮੁਕਤੀ ਪਾਉਣ ਦਾ ਇੱਕ ਹੋਰ ਤਰੀਕਾ ਹੈ ਜੋ ਥੱਕੇ ਹੋਏ ਤੰਤੂ ਪ੍ਰਬੰਧ ਨੂੰ ਆਰਾਮ ਦੇ ਸਕੇ ਜਿਵੇਂ ਨਿਰਵਿਚਾਰ ਧਿਆਨ ਬੈਠ ਜਾਣ, ਕੁਝ ਨਾ ਕਰਨਾ, ਬੱਸ ਚੁੱਪ-ਚਾਪ ਨਿਰਲੇਪਤਾ ਨਾਲ ਆਉਂਦੇ-ਜਾਂਦੇ ਵਿਚਾਰਾਂ ਨੂੰ ਦੇਖਦੇ ਰਹਿਣਾ। ਅਮਰੀਕਾ ਵਿੱਚ ਵਿਗਿਆਨਕ ਖੋਜ ਨਾਲ ਇਹ ਸਿੱਧ ਹੋ ਗਿਆ ਹੈ ਕਿ ਧਿਆਨ ਨਾਲ ਬਲੱਡ ਪ੍ਰੈਸ਼ਰ, ਉਦਾਸੀ ਰੋਗ ਆਦਿ ਕਈ ਪ੍ਰਕਾਰ ਦੇ ਰੋਗ ਦੂਰ ਹੋ ਜਾਂਦੇ ਹਨ। ਪ੍ਰੰਤੂ ਸਮੱਸਿਆ ਇਹ ਹੈ ਕਿ ਜ਼ਿਆਦਾਤਰ ਲੋਕ ਨਿਰਵਿਚਾਰ ਧਿਆਨ ਵਿੱਚ ਚੁੱਪ-ਚਾਪ ਬੈਠ ਨਹੀਂ ਸਕਦੇ। ਮਨੁੱਖ ਲਈ ਜੋ ਕੰਮ ਸਭ ਤੋਂ ਔਖਾ ਹੈ, ਉਹ ਹੈ 'ਕੁਝ ਨਾ ਕਰਨਾ', ਕਿਉਂਕਿ ਚੰਚਲ ਸੁਭਾਅ ਸਾਨੂੰ ਵਿਰਾਸਤ ਵਿੱਚ ਮਿਲਿਆ ਹੈ। ਇਸੇ ਕਰਕੇ ਬੱਚੇ ਬਿਨਾਂ ਗੱਲੋਂ, ਭੱਜੇ-ਫਿਰਦੇ ਅਤੇ ਉੱਛਲਦੇ-ਕੁਦਦੇ ਰਹਿੰਦੇ ਹਨ। ਵਧਦੀ ਉਮਰ ਦੇ ਨਾਲ ਸਰੀਰਕ ਚੰਚਲਤਾ ਘੱਟ ਹੋ ਜਾਂਦੀ ਹੈ ਪਰੰਤੂ ਮਾਨਸਿਕ ਚੰਚਲਤਾ ਵਧ ਜਾਂਦੀ ਹੈ।

ਇਹ ਚੰਚਲਤਾ ਮਨੁੱਖ ਹੀ ਨਹੀਂ ਸਾਰੇ ਪ੍ਰਾਣੀਆਂ ਦੀ ਇੱਕ ਬੁਨਿਆਦੀ ਵਿਸ਼ੇਸ਼ਤਾ ਹੈ। ਵਿਗਿਆਨੀਆਂ ਦੇ ਮੁਤਾਬਿਕ 'ਹਰੇਕ ਪ੍ਰਾਣੀ ਹਰ ਪਲ, ਉਹ ਸਭ ਕੁਝ ਕਰਦਾ ਹੈ, ਜੋ ਉਹ ਕਰ ਸਕਦਾ ਹੈ।' ਇਸ ਦਾ ਮਤਲਬ ਹੈ ਕਿ ਕੋਈ ਪ੍ਰਾਣੀ ਓਨਾ ਹੀ ਕੰਮ ਨਹੀਂ ਕਰਦਾ, ਜਿੰਨਾ ਉਸ ਲਈ ਘੱਟੋ-ਘੱਟ ਜਰੂਰੀ ਹੈ ਜਿਸ ਨਾਲ ਬੁਨਿਆਦੀ ਲੋੜਾਂ ਦੀ ਪੂਰਤੀ ਹੋਵੇ। ਪਰੰਤੂ ਉਸਦੀ ਦੌੜ-ਭੱਜ ਇਸ ਤੋਂ ਅਗਾਂਹ ਵੀ ਚਲਦੀ ਰਹਿੰਦੀ ਹੈ। ਇਸ ਪ੍ਰਵਿਰਤੀ ਨੂੰ ਐਕਸਪੋਲੇਟਰੀ ਡਰਾਈਵ ਕਹਿੰਦੇ ਹਨ। ਜੀਵ ਦੇ ਬਚੇ ਰਹਿਣ ਲਈ ਇਹ ਜਰੂਰੀ ਹੈ। ਪਸ਼ੂ ਘੁੰਮ-ਫਿਰ ਕੇ ਭੋਜਨ ਅਤੇ ਟਿਕਾਣਾ ਲੱਭਦੇ ਹਨ। ਪੌਦੇ ਆਪਣੀਆਂ ਜੜ੍ਹਾਂ ਦੇ ਪੰਜਿਆਂ ਨਾਲ ਧਰਤੀ ਨੂੰ ਫਰੋਲਦੇ ਹਨ, ਹਵਾ ਵਿੱਚ ਆਪਣੀਆਂ ਸ਼ਾਖਾਵਾਂ ਦੀਆਂ ਬਾਹਾਂ ਫੈਲਾਉਂਦੇ ਹਨ।

ਪ੍ਰਾਣੀ ਦੀਆਂ ਸਾਰੀਆਂ ਸਰਗਰਮੀਆਂ ਨੂੰ ਅਸੀਂ ਮੋਟੇ ਤੌਰ 'ਤੇ ਦੋ ਵਰਗਾਂ ਵਿੱਚ ਵੰਡ ਸਕਦੇ ਹਾਂ, ਖੇਡ ਅਤੇ ਕੰਮ। ਕਿਸੇ ਇੱਛਤ ਨਿਸ਼ਾਨੇ ਦੀ ਪ੍ਰਾਪਤੀ ਲਈ ਅਸੀਂ ਜੋ ਕੁਝ ਕਰਦੇ ਹਾਂ, ਉਹ ਸਾਡਾ ਕੰਮ ਹੈ। ਬਿਨਾਂ ਕਿਸੇ ਵਿਸ਼ੇਸ਼ ਨਿਸ਼ਾਨੇ ਦੇ ਜੋ ਕੁਝ ਕਰਦੇ ਹਾਂ, ਉਹ ਖੇਡ ਹੈ। ਕੰਮ ਆਪਣੇ-ਆਪ ਵਿੱਚ ਸੁਖ ਦੇਵੇ ਜਰੂਰੀ ਨਹੀਂ। ਬਲਕਿ ਜ਼ਿਆਦਾਤਰ ਕੰਮ ਮਜ਼ਬੂਰੀ ਵਿੱਚ ਹੀ ਕੀਤਾ ਜਾਂਦਾ ਹੈ। ਖੇਡ ਸੁਖਦਾਇਕ ਹੁੰਦੀ ਹੈ। ਸਾਨੂੰ ਸੁਆਦ ਆਉਂਦਾ ਹੈ ਇਸੇ ਲਈ ਅਸੀਂ ਖੇਡਦੇ ਹਾਂ। ਪੇਸ਼ਾਵਰ ਖਿਡਾਰੀ ਖੇਡ ਨੂੰ ਵੀ ਕੰਮ ਬਣਾ ਲੈਂਦੇ ਹਨ। ਉਹ ਖੇਡਣ ਵਾਸਤੇ ਨਹੀਂ, ਜਿੱਤਣ ਵਾਸਤੇ ਖੇਡਦੇ ਹਨ, ਪੈਸੇ ਅਤੇ ਮਸ਼ਹੂਰੀ ਲਈ ਖੇਡਦੇ ਹਨ। ਖੇਡ ਜਦੋਂ ਕੰਮ ਬਣ ਜਾਵੇ ਤਾਂ ਸੁਖ ਨਹੀਂ ਦਿੰਦਾ, ਦੁੱਖ ਦਿੰਦਾ ਹੈ। ਇਸ ਦੇ ਉਲਟ ਜਿਹੜਾ ਵਿਅਕਤੀ ਕਲਾਤਮਕ ਜੀਵਨ ਜਿਉਂ ਰਿਹਾ ਹੈ, ਉਹ ਆਪਣੇ ਕੰਮ ਨੂੰ ਵੀ ਖੇਡ ਬਣਾ ਲੈਂਦਾ ਹੈ। ਉਹ ਕੰਮ ਨੂੰ ਰਸ ਲੈ ਕੇ ਕਰਦਾ ਹੈ, ਨਿਸ਼ਕਾਮ ਭਾਵ ਨਾਲ ਕਰਦਾ ਹੈ।

ਮਨੋਰੰਜਨ :

ਮਨੋਰੰਜਨ ਦਾ ਸੰਬੰਧ ਉਹਨਾਂ ਸਰਗਰਮੀਆਂ ਨਾਲ ਜੋ ਖੇਡ ਅਧੀਨ ਆਉਂਦੀਆਂ ਹਨ। ਜਦੋਂ ਅਸੀਂ ਕੰਮ ਕਰਦੇ-ਕਰਦੇ ਥੱਕ ਜਾਂਦੇ ਹਾਂ ਜਾਂ ਅੱਕ ਜਾਂਦੇ ਹਾਂ ਅਤੇ ਕੰਮ ਨਾਲ ਪੈਦਾ ਹੋਏ ਤਣਾਓ ਨਾਲ ਜਦੋਂ ਸਾਡੇ ਤੰਤੂ ਪ੍ਰਬੰਧ ਨਿਸੱਤੇ ਹੋ ਜਾਂਦੇ ਹਨ ਤਾਂ ਅਸੀਂ ਉਹਨਾਂ ਨੂੰ ਤਰੋਤਾਜ਼ਾ ਕਰਨ ਲਈ ਆਰਾਮ ਦੇਣਾ ਚਾਹੁੰਦੇ ਹਾਂ। ਦਿਲ ਬਹਿਲਾਉਣ ਲਈ ਅਸੀਂ ਕੁਝ ਅਜਿਹਾ ਕਰਨਾ ਚਾਹੁੰਦੇ ਹਾਂ ਜੋ ਸਾਡੇ ਨਿੱਤ ਦਿਹਾੜੇ ਦੇ ਕੰਮ ਨਾਲੋਂ ਹੱਟਵਾਂ ਹੋਵੇ ਅਤੇ ਸੁਖਦਾਇਕ ਹੋਵੇ, ਦੂਜੇ ਸ਼ਬਦਾਂ ਵਿੱਚ, ਅਸੀਂ ਖੇਡ ਦਾ ਸਹਾਰਾ ਲੈਂਦੇ ਹਾਂ। ਇਹ ਖੇਡ ਸਾਡਾ ਮਨੋਰੰਜਨ ਹੈ।

ਮਨੋਰੰਜਨ ਦੋ ਪ੍ਰਕਾਰ ਦਾ ਹੋ ਸਕਦਾ ਹੈ : ਕ੍ਰਿਆਸ਼ੀਲ (Active) ਅਤੇ ਨਿਸ਼ਕਿਰਿਆ (Passive)। ਜਦੋਂ ਆਪ ਕੁਝ ਨਹੀਂ ਕਰਦੇ ਬਲਕਿ ਕਿਸੇ ਅਜਿਹੀ ਥਾਂ ਜਾਂਦੇ ਹਾਂ ਜਿੱਥੇ ਸੁਖਮਈ ਸੂਚਨਾ ਸੰਕੇਤਾਂ ਦੀ ਫੁਹਾਰ ਪੈ ਰਹੀ ਹੋਵੇ ਜਾਂ ਬਰਸਾਤ ਹੋ ਰਹੀ ਹੋਵੇ। ਜਿਵੇਂ ਦੇਖਣ ਲਈ ਖੂਬਸੂਰਤ ਦ੍ਰਿਸ਼ ਹੋਣ ਜਾਂ ਸੁਣਨ ਲਈ ਮਿੱਠੀਆਂ ਆਵਾਜ਼ਾਂ, ਤਾਂ ਅਸੀਂ ਨਿਸਚੇਸ਼ਟ ਮਨੋਰੰਜਨ ਦਾ ਸਹਾਰਾ ਲੈਂਦੇ ਹਾਂ। ਨਾਟਕ ਦੇਖਣਾ, ਸੰਗੀਤ ਸੁਣਨਾ, ਖੇਡ ਦੇਖਣੀ ਆਦਿ ਇਸੇ ਕਿਸਮ ਦੇ ਮਨੋਰੰਜਨ ਹਨ। ਖੇਡ ਕੋਈ ਹੋਰ ਰਿਹਾ ਹੈ, ਗਾ ਕੋਈ ਹੋਰ ਰਿਹਾ ਹੈ, ਨਚਦਾ ਕੋਈ ਹੋਰ ਹੈ, ਅਸੀਂ ਕੇਵਲ ਦੇਖ-ਸੁਣ ਕੇ ਖੁਸ਼ ਹੋ ਰਹੇ ਹਾਂ। ਇਸ ਦੇ ਉਲਟ ਜਦੋਂ ਅਸੀਂ ਖੁਦ ਖੇਡਦੇ, ਗਾਉਂਦੇ ਜਾਂ ਨੱਚਦੇ ਹਾਂ ਤਾਂ ਕ੍ਰਿਆਸ਼ੀਲ ਮਨੋਰੰਜਨ ਦਾ ਸਵਾਦ ਲੈਂਦੇ ਹਾਂ। ਨਾਟਕ ਦੇਖਣਾ ਨਿਸ਼ਕ੍ਰਿਆ ਮਨੋਰੰਜਨ ਹੈ। ਆਪ ਰੰਗਮੰਚ ਉੱਤੇ ਨਾਟਕ ਖੇਡਣਾ ਕ੍ਰਿਆਸ਼ੀਲ ਮਨੋਰੰਜਨ ਹੈ।

**ਸਿਹਤਮੰਦ ਮਨੋਰੰਜਨ** : ਕੰਮ ਤੋਂ ਥੱਕ ਕੇ ਖੇਡ ਦਾ ਸਹਾਰਾ ਲੈਣਾ ਜ਼ਿਆਦਾ ਲਾਭਦਾਇਕ ਹੈ। ਨਿਸਚੇਸ਼ਟ ਮਨੋਰੰਜਨ ਦੀ ਬਜਾਏ ਸਕਿਰਿਆ ਮਨੋਰੰਜਨ ਜ਼ਿਆਦਾ ਫਾਇਦੇਮੰਦ ਹੈ। ਕੋਈ ਸ਼ੌਕ ਜਾਂ ਸ਼ੁਗਲ ਅਪਣਾਉਣਾ ਜਿਵੇਂ ਬਾਗ਼ਬਾਨੀ ਕਰਨਾ, ਅਧਿਕ ਉਪਯੋਗੀ ਹੈ। ਦੂਜਿਆਂ ਨੂੰ ਖੇਡਦੇ, ਨੱਚਦੇ, ਗਾਉਂਦੇ ਦੇਖਣ ਦੀ ਥਾਂ ਆਪ ਖੇਡਣਾ, ਗਾਉਣਾ, ਨੱਚਣਾ ਜ਼ਿਆਦਾ ਕੁਦਰਤੀ ਹੈ। ਆਦਿ ਵਾਸੀਆਂ ਦੇ ਸਮੂਹ ਗਾਨ ਅਤੇ ਨਾਚ ਦੇਖ ਕੇ ਅੰਦਾਜ਼ਾ ਲਾਇਆ ਜਾ ਸਕਦਾ ਹੈ। ਤਣਾਓ ਨਾਲ ਨਿਪਟਣ ਦੇ ਇਹਨਾਂ ਸਭ ਤਰੀਕਿਆਂ ਵਿੱਚ ਇੱਕ ਗੱਲ ਸਾਂਝੀ ਹੈ ਕਿ ਇਹ ਮੁੱਖ ਤੌਰ 'ਤੇ ਪਲਾਇਨ (Escape) ਦੇ ਤਰੀਕੇ ਹਨ। ਤਣਾਓ ਤੋਂ ਪਰ੍ਹੇ

ਭੱਜਣ ਦੇ ਤਰੀਕੇ। ਇੱਕ ਹੋਰ ਢੰਗ ਹੈ, ਤਣਾਓ ਤੋਂ ਭੱਜਣਾ ਨਹੀਂ, ਬਲਕਿ ਉਸਦਾ ਉਪਯੋਗ ਕਰਨਾ। ਇਹ ਸਿਰਜਣਾਤਮਕਤਾ ਦਾ ਤਰੀਕਾ ਹੈ। ਤਣਾਓ ਦਾ ਉਦਾਤੀਕਰਨ (Sublime) ਕਰਕੇ ਉਸ ਦੀ ਸਿਰਜਣਾਤਮਕ ਪ੍ਰਗਟਾਓ ਕਰਨਾ। ਤਣਾਓ ਦੇ ਆਧਾਰ 'ਤੇ ਕੁਝ ਨਵਾਂ ਕਰ ਲੈਣ ਦਾ ਤਰੀਕਾ।

ਅਜੋਕਾ ਯੁੱਗ ਤਬਦੀਲੀ ਦਾ ਦੌਰ ਹੈ। ਸਨਅਤੀ ਕ੍ਰਾਂਤੀ, ਇੱਕ ਲੰਬੀ ਕ੍ਰਾਂਤੀ ਹੈ। ਇਸ ਨਾਲ ਜੀਵਨ ਦੇ ਸਾਰੇ ਖੇਤਰਾਂ ਵਿੱਚ ਜੋ ਤਬਦੀਲੀਆਂ ਆਰੰਭ ਹੋਈਆਂ, ਉਹ ਦਿਨੋਂ ਦਿਨ ਵਧਦੀਆਂ ਜਾ ਰਹੀਆਂ ਹਨ। ਪ੍ਰੰਪਰਾਗਤਮੁੱਲ (Reference Point) ਟੁੱਟ ਰਹੇ ਹਨ, ਨਵੇਂ ਬਣ ਨਹੀਂ ਰਹੇ। ਮੁੱਲਾਂ ਦੀ ਅਫ਼ਰਾ-ਤਫ਼ਰੀ ਸਰਵ-ਵਿਆਪੀ ਤਣਾਓ ਅਤੇ ਅਸੰਤੁਸ਼ਟੀ ਨੂੰ ਜਨਮ ਦਿੰਦੀ ਹੈ। ਜਿਸ ਤੋਂ ਭੱਜ ਕੇ ਮਨੁੱਖ ਮਨੋਰੰਜਨ ਘਰਾਂ ਵਿੱਚ ਸ਼ਰਨ ਲੈਂਦਾ ਹੈ।

ਵਿਗਿਆਨਕ ਕਾਢਾਂ ਅਤੇ ਤਕਨੀਕੀ ਵਿਕਾਸ ਦੇ ਕਾਰਨ ਉਤਪਾਦਨ ਬਹੁਤ ਵਧ ਗਿਆ ਹੈ ਜਿਸ ਨਾਲ ਕੰਮ ਕਰਨ ਦੇ ਘੰਟਿਆਂ ਵਿੱਚ ਕਮੀ ਆਈ ਹੈ। ਮਨੁੱਖ ਨੂੰ ਹੁਣ ਛੁੱਟੀ ਜ਼ਿਆਦਾ ਮਿਲ ਰਹੀ ਹੈ ਅਤੇ ਫੁਰਸਤ ਨੂੰ ਰੋਚਕ ਬਣਾਉਣ ਲਈ ਉਹ ਮਨੋਰੰਜਨ ਦੀ ਮੰਗ ਕਰਦਾ ਹੈ। ਇਸ ਲਈ ਇਹ ਜਰੂਰੀ ਹੋ ਗਿਆ ਹੈ ਕਿ ਮਨੁੱਖ ਨੂੰ ਹੁਣ ਕੰਮ ਦੇ ਵਾਸਤੇ ਹੀ ਨਹੀਂ, ਬਲਕਿ ਛੁੱਟੀ ਦੇ ਵਾਸਤੇ ਵੀ ਸਿੱਖਿਅਤ ਕੀਤਾ ਜਾਵੇ।

ਅੱਜ ਦਾ ਸਮਾਂ ਬੇਲਿਹਾਜ਼ ਅਤੇ ਮੁਕਾਬਲੇ ਦਾ ਸਮਾਂ ਹੈ। ਸਫ਼ਲ ਹੋਣ ਵਾਸਤੇ 'ਯੋਜਨਾ ਬੋਧ' ਦਾ ਵਿਕਸਿਤ ਹੋਣਾ ਜਰੂਰੀ ਹੈ। ਜਿਸ ਕਿਸੇ ਦੀ ਸੁਭਾਵਿਕ ਰੁਚੀ 'ਯੋਜਨਾ ਬੋਧ' ਵਿੱਚ ਹੋਵੇ। ਉਹ ਵਿਅਕਤੀ ਤਾਂ ਖੁਸ਼ ਰਹਿ ਸਕਦਾ ਹੈ ਪ੍ਰੰਤੂ ਸਾਰੇ ਬੰਦੇ ਹੇਠਲੇ ਬੋਧ ਪੱਧਰ 'ਤੇ ਹੀ ਜਿਊਂਣ ਦੀ ਕੋਸ਼ਿਸ਼ ਕਰ ਰਹੇ ਹਨ ਅਤੇ ਆਪਣੀਆਂ ਸੁਭਾਵਿਕ ਰੁਚੀਆਂ ਅਤੇ ਸਮਰੱਥਾਵਾਂ ਦੀ ਅਣਦੇਖੀ ਕਰ ਰਹੇ ਹਨ। ਸਿੱਟੇ ਵਜੋਂ ਉਹ ਤਣਾਓ ਗ੍ਰਸਤ ਰਹਿੰਦੇ ਹਨ ਅਤੇ ਇਸ ਤਣਾਓ ਨੂੰ ਸੁਲਾਉਣ, ਦਬਾਉਣ ਜਾਂ ਭੁਲਾਉਣ ਦੇ ਲਈ ਨਸ਼ਿਆਂ ਜਾਂ ਨਿਸ਼ਕ੍ਰਿਆ ਮਨੋਰੰਜਨ 'ਚ ਸਹਾਰਾ ਲੱਭਦੇ ਹਨ। ਸਕਿਰਿਆ ਮਨੋਰੰਜਨ ਲਈ ਉਹਨਾਂ ਕੋਲ ਸਮਾਂ ਨਹੀਂ ਅਤੇ ਨਾ ਹੀ ਸ਼ਕਤੀ ਬੱਚਦੀ ਹੈ। ਜਿਹੜਾ ਕੰਮ ਮੈਂ ਚੰਗੀ ਤਰ੍ਹਾਂ ਕਰ ਸਕਦਾ ਹਾਂ, ਉਹੀ ਮੈਨੂੰ ਕਰਨਾ ਚੰਗਾ ਲਗਦਾ ਹੈ, ਇਸ ਲਈ ਜਿਸ ਪੱਧਰ ਦੇ ਬੋਧ ਨੂੰ ਪ੍ਰਾਪਤ ਕਰਨ ਲਈ ਮੈਂ ਯੋਗ ਹਾਂ, ਉਸੇ ਪੱਧਰ ਦੇ ਬੋਧ ਨੂੰ ਪ੍ਰਾਪਤ ਕਰਕੇ ਮੈਨੂੰ ਜਿਆਦਾ ਆਨੰਦ ਆਉਂਦਾ, ਉਸੇ ਵਿੱਚ ਮੇਰੀ ਜ਼ਿਆਦਾ ਰੁਚੀ ਹੁੰਦੀ ਹੈ। ਮੇਰੀਆਂ ਰੁਚੀਆਂ ਅਸਲ ਵਿੱਚ, ਮੇਰੀਆਂ ਸਮਰੱਥਾਵਾਂ ਦੀਆਂ ਸੂਚਕ ਹਨ ਅਤੇ ਮੇਰੀਆਂ ਸਮਰੱਥਾਵਾਂ ਦਿਮਾਗੀ ਬਣਤਰ 'ਤੇ ਨਿਰਭਰ ਕਰਦੀਆਂ ਹਨ। ਮੇਰੀਆਂ ਵਿਸ਼ੇਸ਼ ਰੁਚੀਆਂ ਦਾ ਸਰੀਰਕ ਆਧਾਰ ਹੈ। ਸਰੀਰਕ ਰਚਨਾ ਅਤੇ ਬਾਹਰਮੁਖੀ ਹਾਲਾਤ ਵਿੱਚ ਕੁਝ ਇਸ ਤਰ੍ਹਾਂ ਦੀ ਹੀ ਸੰਬੰਧ ਹੈ ਜਿਵੇਂ ਬੀਜ ਅਤੇ ਮਿੱਟੀ ਵਿਚਕਾਰ। ਬੀਜ ਵਧੀਆ ਹੋਵੇ, ਮਿੱਟੀ ਅਨੁਕੂਲ ਹੋਵੇ ਤਾਂ ਹੀ ਵਧੀਆ ਪੌਦਾ ਪੈਦਾ ਹੋਵੇਗਾ। ਬੀਜ ਵਧੀਆ ਹੋਵੇ ਪਰੰਤੂ ਧਰਤੀ ਬੰਜਰ ਹੋਵੇ ਤਾਂ ਗੱਲ ਨਹੀਂ ਬਣਦੀ ਅਤੇ ਜੇ ਬੀਜ ਘਟੀਆ ਹੋਵੇ ਤਾਂ ਉਪਜਾਊ ਮਿੱਟੀ ਵੀ ਕੁਝ ਨਹੀਂ ਕਰ ਸਕਦੀ। ਇਹ ਹਾਲ ਸਾਡੀਆਂ ਸਮਰੱਥਾਵਾਂ ਦਾ ਹੈ।

ਮੈਂ ਸਦਾ ਇੱਕੋ ਜਿਹਾ ਕੰਮ ਨਹੀਂ ਕਰਦਾ। ਵੱਖ-ਵੱਖ ਹਾਲਤਾਂ ਵਿੱਚ ਮੈਂ ਕਈ ਤਰ੍ਹਾਂ ਦੇ ਕੰਮ ਕਰਦਾ ਹਾਂ, ਜਿੰਨ੍ਹਾਂ ਵਿੱਚ ਮੈਂ ਸੁਆਦ ਲੈਂਦਾ ਹਾਂ। ਮੇਰਾ ਮੂਡ ਵੀ ਬਦਲਦਾ ਹੈ। ਕਦੇ ਮੈਨੂੰ ਕਿਸੇ ਇੱਕ ਪੱਧਰ ਦਾ ਬੋਧ ਪ੍ਰਾਪਤ ਕਰਨਾ ਚੰਗਾ ਲੱਗਦਾ ਹੈ, ਕਦੇ ਦੂਸਰੇ ਪੱਧਰ ਦਾ। ਬਦਲਦੀਆਂ ਹਾਲਤਾਂ ਵਿੱਚ ਮੈਂ ਆਪਣੀਆਂ ਵੱਖ-ਵੱਖ ਸਮਰੱਥਾਵਾਂ ਦਾ ਪ੍ਰਯੋਗ ਕਰਦਾ ਹਾਂ। ਵੱਖ-ਵੱਖ ਕੰਮਾਂ 'ਚ ਰੁਚੀ ਲੈਂਦਾ ਹਾਂ। ਮੇਰੀਆਂ ਸਮਰੱਥਾਵਾਂ ਅਤੇ ਰੁਚੀਆਂ ਨੂੰ ਵਿਕਸਿਤ ਕਰਨ ਵਿੱਚ ਆਲੇ-ਦੁਆਲੇ ਦਾ ਸਹਿਯੋਗ ਹੈ।

ਮਨੋਰੰਜਨ ਸੰਬੰਧੀ ਸਵਾਲਾਂ ਨੂੰ ਸਮਝਣ ਲਈ ਹਰ ਬਸਟ ਦਾ ਹਵਾਲਾ ਪ੍ਰਸੰਗਿਕ ਹੈ। ਅਜੋਕਾ ਯੁਗ ਵਿਆਪਕ ਮੁਕਾਬਲੇ ਦਾ ਯੁੱਗ ਹੈ। ਅੱਗੇ ਉਹ ਹੀ ਨਿੱਕਲਗੇ ਜੋ ਵਿਉਂਤਬੰਦੀ ਕਰਨ ਵਿੱਚ ਕੁਸ਼ਲ ਹੋਣਗੇ। ਇਸ ਲਈ ਸਾਰੇ ਲੋਕ ਵਿਉਂਤਾਂ ਘੜ ਰਹੇ ਹਨ, ਜੋੜ-ਤੋੜ ਕਰ ਰਹੇ ਹਨ, ਹੇਰਾ-ਫੇਰੀ ਕਰ ਰਹੇ ਹਨ। ਜੋ ਕੁਝ ਉਹ ਕਰਦੇ ਹਨ, ਉਹ ਹੀ ਬਣ ਰਹੇ ਹਨ- ਚਲਾਕ, ਖੁਦਗਰਜ਼, ਤਿਕੜਮਬਾਜ਼। ਈਰਖਾ, ਦਵੈਤ, ਘ੍ਰਿਣਾ ਵਰਗੇ ਨਾਂਹਮੁਖੀ ਭਾਵਾਂ ਨਾਲ ਸੜ ਰਹੇ ਹਨ ਅਤੇ ਕੁਝ ਸ਼ੀਤਲਤਾ ਪਾਉਣ ਲਈ ਮਨੋਰੰਜਨ ਘਰਾਂ ਵੱਲ ਭੱਜਦੇ ਹਨ।

ਸਾਰੇ ਮਨੁੱਖ ਸੱਤਵੇਂ ਪੱਧਰ ਦੇ 'ਯੋਜਨਾ ਬੋਧ' ਨੂੰ ਅਧਿੱਕ ਮਹੱਤਵ ਦਿੰਦੇ ਹਨ ਜਿਸ ਨਾਲ ਬਾਕੀ ਪੱਧਰਾਂ ਦੀ ਅਣਦੇਖੀ ਹੋ ਰਹੀ ਹੈ। ਸਿੱਟੇ ਵਜੋਂ ਲੋਕ ਇਕਹਿਰਾ ਅਤੇ ਅਧੂਰਾ ਜੀਵਨ ਜਿਉਂਦੇ ਹਨ। ਉਹਨਾਂ ਦੀਆਂ ਸੁਭਾਵਕ ਰੁਚੀਆਂ ਅਤੇ ਸਮਰੱਥਾਵਾਂ ਦੱਬ ਕੇ ਅਵਚੇਤਨ ਵਿੱਚ ਚਲੀਆਂ ਜਾਂਦੀਆਂ ਹਨ ਅਤੇ ਜੀਵਨ ਨੂੰ ਇੱਕ ਅਣਜਾਣ ਤਣਾਓ ਅਤੇ ਅਸਪੱਸ਼ਟ ਦੁੱਖ ਨਾਲ ਭਰ ਦਿੰਦੀਆਂ ਹਨ। ਜਿਹੜੇ ਲੋਕ ਮੁਕਾਬਲੇ ਵਿੱਚ ਅਸਫ਼ਲ ਹੋ ਜਾਂਦੇ ਹਨ, ਦੌੜ ਵਿੱਚ ਪਿੱਛੇ ਰਹਿ ਜਾਂਦੇ ਹਨ, ਕੁਝ ਰੁਕ ਕੇ ਆਪਣੀ ਹਾਲਤ ਨੂੰ ਦੇਖ-ਸਮਝ ਸਕਦੇ ਹਨ ਅਤੇ ਆਰਾਮ ਦੇਣ ਵਾਲੀ ਜੀਵਨ ਸ਼ੈਲੀ ਚੁਣ ਸਕਦੇ ਹਨ। ਪਰੰਤੂ ਜੋ ਸਫ਼ਲ ਹੋ ਜਾਂਦੇ ਹਨ, ਜੋ ਮੁਕਾਬਲੇ ਦੀ ਦੌੜ ਵਿੱਚ ਅੱਗੇ ਨਿਕਲ ਜਾਂਦੇ ਹਨ, ਉਹਨਾਂ ਦੇ ਬਚਣ ਦੀ ਕੋਈ ਉਮੀਦ ਨਹੀਂ, ਸਫ਼ਲਤਾ ਦਾ ਨਸ਼ਾ ਉਹਨਾਂ ਨੂੰ ਭਜਾਈ ਫਿਰਦਾ ਹੈ। ਉਹ ਦਮ ਲੈਣ ਵਾਸਤੇ ਨਹੀਂ ਰੁਕਦੇ, ਮਰਕੇ ਹੀ ਦਮ ਲੈਂਦੇ ਹਨ।

*ਬਾਕੀ ਸਫ਼ਾ 10 'ਤੇ...*





# ਸੂਰਜੀ ਸੁਨਾਮੀ



ਡਾ: ਗੁਰਬਖ਼ਸ਼ ਭੰਡਾਲ

"ਸੂਰਜੀ ਸੁਨਾਮੀ ਨਾਲ ਧਰਤੀ ਦਾ ਵਿਨਾਸ਼ ਹੋ ਜਾਵੇਗਾ। ਕਦੋਂ ਆ ਰਹੀ ਏ ਸੂਰਜੀ ਪਰਲੋ ਅਤੇ ਕਿਸ ਤਰ੍ਹਾਂ ਹੋਵੇਗਾ, ਖ਼ੂਬਸੂਰਤ ਧਰਤੀ ਦੇ ਜੀਵ-ਸੰਸਾਰ ਦਾ ਸਰਬਨਾਸ਼, ਇਸ ਬਾਰੇ ਜਾਨਣ ਲਈ ਅੱਜ ਦਾ ਸਪੈਸ਼ਲ ਟੀ.ਵੀ. ਪ੍ਰੋਗਰਾਮ ਦੇਖਣਾ ਨਾ ਭੁੱਲਣਾ।" ਇਹ ਹੈ ਕਿਸੇ ਟੀ.ਵੀ. ਚੈਨਲ ਦਾ ਦਰਸ਼ਕਾਂ ਵਿੱਚ ਉਤਸੁਕਤਾ ਪੈਦਾ ਕਰਨ ਦਾ ਅੰਦਾਜ਼। ਜਦ ਵੀ ਵਿਗਿਆਨਕ ਪ੍ਰਕਿਰਿਆ ਦੇ ਵਾਪਰਨ ਬਾਰੇ ਪ੍ਰੋਗਰਾਮ ਆਉਣਾ ਹੋਵੇ, ਇਸ ਨੂੰ ਸਨਸਨੀਖੇਜ਼ ਬਣਾ ਕੇ ਦਰਸ਼ਕਾਂ ਨੂੰ ਪਰੋਸਣਾ, ਸਾਡੇ ਮੀਡੀਆ ਦਾ ਸੁਭਾਅ ਬਣ ਗਿਆ ਏ। ਦਰਸ਼ਕਾਂ ਦੀ ਗਿਣਤੀ ਵਧਾ ਕੇ, ਆਪਣੇ ਕਾਰੋਬਾਰ ਵਧਾਉਣ ਦੀ ਲਾਲਸਾ ਲਈ ਹੋਣ ਵਾਲੀ ਘਟਨਾ ਨੂੰ ਉਤੇਜਕ ਅਤੇ ਭਿਆਨਕ ਸਾਬਤ ਕਰਨ ਲਈ ਵਪਾਰਕ ਘਰਾਣਿਆਂ ਦੀ ਨਾਕਾਰਾਤਮਕ ਪਹੁੰਚ ਨੇ ਟੀ.ਵੀ. ਪ੍ਰੋਗਰਾਮਾਂ ਦੇ ਦਰਸ਼ਕਾਂ ਦੀ ਗਿਣਤੀ ਤਾਂ ਭਾਵੇਂ ਵਧਾ ਦਿੱਤੀ ਹੋਵੇ ਪਰ ਅਜੇਹੇ ਪ੍ਰੋਗਰਾਮਾਂ ਨੇ ਸਹਿਮ ਅਤੇ ਖ਼ੌਫ਼ ਦਾ ਮਾਹੌਲ ਸਿਰਜ ਕੇ, ਸਮਾਜਕ ਜਿੰਮੇਵਾਰੀ ਦਾ ਕੋਹਝਾ ਰੂਪ ਉਜਾਗਰ ਕੀਤਾ ਏ। ਸੂਰਜੀ-ਪਰਲੋ ਜਾਂ ਸੂਰਜੀ-ਸੁਨਾਮੀ ਇੱਕ ਨਿਰੰਤਰ ਕਿਰਿਆ ਹੈ ਜੋ ਸੂਰਤ ਦੇ ਸਤਹਿ 'ਤੇ ਵਾਪਰ ਰਹੀ ਹੈ। ਇਹ ਸੂਰਜ ਦੀ ਧਰਾਤਲ 'ਤੇ ਹੋ ਰਿਹਾ ਇੱਕ ਬਹੁਤ ਵੱਡਾ ਧਮਾਕਾ ਹੈ ਜਿਸ ਦੌਰਾਨ ਬਹੁਤ ਜ਼ਿਆਦਾ ਊਰਜਾ ਪੈਦਾ ਹੁੰਦੀ ਹੈ। ਸੂਰਜੀ-ਸੁਨਾਮੀਆਂ ਦੀ ਗਿਣਤੀ ਵੱਧਦੀ ਘੱਟਦੀ ਰਹਿੰਦੀ ਹੈ ਜਿਹੜੀ ਇੱਕ ਦਿਨ ਵਿੱਚ ਕਈ ਸੁਨਾਮੀਆਂ ਤੋਂ ਲੈ ਕੇ ਇੱਕ ਸੁਨਾਮੀ ਪ੍ਰਤੀ ਹਫ਼ਤਾ ਹੁੰਦੀ ਹੈ। ਵੱਡੀਆਂ ਸੁਨਾਮੀਆਂ ਦੀ ਗਿਣਤੀ ਬਹੁਤ ਘੱਟ ਹੁੰਦੀ ਹੈ ਜਦ ਕਿ ਛੋਟੀਆਂ ਸੁਨਾਮੀਆਂ ਦੀ ਗਿਣਤੀ ਵੱਧ ਹੁੰਦੀ ਹੈ।

ਇਸ ਪੂਰੀ ਕਿਰਿਆ ਦਾ 11 ਸਾਲ ਦਾ ਸੰਪੂਰਨ ਚੱਕਰ ਹੈ ਜਿਸ ਦੌਰਾਨ ਇਹਨਾਂ ਦੀ ਗਿਣਤੀ ਹੌਲੀ-ਹੌਲੀ ਵੱਧਦੀ ਜਾਂਦੀ ਹੈ, ਅਧਿੱਕਤਮ ਹੋ ਜਾਂਦੀ ਹੈ ਅਤੇ ਫਿਰ ਘਟਣੀ ਸ਼ੁਰੂ ਹੋ ਜਾਂਦੀ ਹੈ। ਇਹਨਾਂ ਦੀ ਤੀਬਰਤਾ 2010 ਸਾਲ ਦੌਰਾਨ ਬਹੁਤ ਜ਼ਿਆਦਾ ਰਹੇਗੀ ਕਿਉਂਕਿ 11 ਸਾਲ ਦੇ ਚੱਕਰ ਮੁਤਾਬਕ ਇਹ ਅਧਿੱਕਤਮ ਕਿਰਿਆ ਦਾ ਸਮਾਂ ਹੈ। ਸੂਰਜੀ ਪਰਲੋ ਨੂੰ ਪਹਿਲੀ ਵਾਰ ਇੱਕ ਸਤੰਬਰ 1859 ਨੂੰ ਦੋ ਵਿਗਿਆਨੀਆਂ ਰਿਚਰਡ ਸੀ. ਕੈਰਿੰਗਟਲ ਅਤੇ ਰਿਚਰਡ ਹੋਗਸਨ ਨੇ ਦੇਖਿਆ ਜਦ ਉਹ ਸੂਰਜੀ ਧੱਬਿਆਂ ਬਾਰੇ ਖੋਜ ਕਰ ਰਹੇ ਸਨ ਅਤੇ ਉਹਨਾਂ ਨੇ ਬਹੁਤ ਤੇਜ਼ ਰੌਸ਼ਨੀ ਦੇ ਰੂਪ ਵਿੱਚ ਇਸ ਨੂੰ ਦੇਖਿਆ ਸੀ। ਦਰਅਸਲ ਸੂਰਜ ਦੀ ਸਤਹਿ 'ਤੇ ਸੂਰਜੀ ਧੱਬਿਆਂ ਦੀ ਗਿਣਤੀ ਦੇ ਵਧਣ ਘਟਣ ਨਾਲ ਹੀ ਸੂਰਜੀ ਸੁਨਾਮੀ ਦਾ ਵੇਗ ਵੱਧਦਾ ਜਾਂ ਘੱਟਦਾ ਹੈ। ਸੂਰਜੀ ਪਰਲੋ ਦੌਰਾਨ ਪੈਦਾ ਹੋਈ ਊਰਜਾ, ਸੂਰਜ ਵਿਚਲੀ ਚੁੰਬਕੀ ਊਰਜਾ ਹੁੰਦੀ ਹੈ। ਇਸ ਵਿੱਚ ਹਰ ਕਿਸਮ ਦੀਆਂ ਤਰੰਗਾਂ ਜਿਵੇਂ ਰੇਡੀਓ ਤਰੰਗਾਂ ਤੋਂ ਲੈ ਕੇ ਐਕਸਰੇ ਅਤੇ ਗਾਮਾ ਤਰੰਗਾਂ ਹੁੰਦੀਆਂ ਹਨ। ਇਹ ਊਰਜਾ ਇੱਕੋ ਸਮੇਂ ਚੱਲਣ ਵਾਲੇ 100 ਮੈਗਾਟਨ ਦੇ ਕਰੋੜਾਂ ਹਾਈਡਰੋਜਨ ਬੰਬਾਂ ਦੇ ਬਰਾਬਰ ਹੁੰਦੀ ਹੈ।

ਸੂਰਜੀ-ਸੁਨਾਮੀ ਦੌਰਾਨ ਛੱਡੀ ਬਹੁਤ ਜ਼ਿਆਦਾ ਊਰਜਾ ਅਤੇ ਕਣਾਂ (ਇਲੈਕਟਰੋਨ, ਪ੍ਰੋਟੋਨ, ਕਈ ਕਿਸਮ ਦੇ ਚਾਰਜ ਕਣ ਆਦਿ) ਦੀ ਸਪੀਡ ਬਹੁਤ ਜ਼ਿਆਦਾ ਹੁੰਦੀ ਹੈ ਅਤੇ ਕੁਝ ਹੀ ਘੰਟਿਆਂ ਵਿੱਚ ਇਹ ਧਰਤੀ 'ਤੇ ਪਹੁੰਚ ਜਾਂਦੀ ਹੈ ਜਿਸ ਨਾਲ ਸੈੱਲ ਫੋਨ ਸੇਵਾਵਾਂ, ਰਾਡਾਰ ਦੀ ਕਾਰਜਸ਼ੈਲੀ, ਰੇਡੀਓ ਸਿਗਨਲ ਅਤੇ ਜੀ.ਪੀ.ਐੱਸ ਸਿਸਟਮ ਪ੍ਰਭਾਵਿਤ ਹੋ ਸਕਦੇ ਹਨ। ਸੂਰਜੀ ਸੁਨਾਮੀ ਦੌਰਾਨ ਹੋਣ ਵਾਲੇ ਸੰਭਾਵਤ ਨੁਕਸਾਨ (ਜਿਸ ਦੀ ਸੰਭਾਵਨਾ ਬਹੁਤ ਘੱਟ ਹੈ) ਦੇ ਮੱਦੇ ਨਜ਼ਰ ਹੀ ਵਿਗਿਆਨੀ ਇਹ ਸਮਝਣ ਦੀ ਪੂਰੀ ਕੋਸ਼ਿਸ਼ ਕਰ ਰਹੇ ਹਨ ਕਿ ਸੂਰਜੀ ਸੁਨਾਮੀ ਦੌਰਾਨ ਸੂਰਜ ਦੀ ਸਤਹਿ 'ਤੇ ਕੀ ਵਾਪਰਦਾ ਹੈ ਕਿ ਇੰਨੀ ਜ਼ਿਆਦਾ ਊਰਜਾ ਪੈਦਾ ਹੁੰਦੀ ਹੈ।

ਵਿਗਿਆਨਕ ਖੋਜ ਮੁਤਾਬਕ ਸੂਰਜੀ ਪਰਲੋ, ਚੁੰਬਕੀ ਖੇਤਰਾਂ ਦੇ ਮੁੜ-ਮਿਲਣ ਦੌਰਾਨ ਵਾਪਰਦੀ ਹੈ ਜਦ ਦੋ ਵਿਰੋਧੀ ਚੁੰਬਕੀ ਖੇਤਰਾਂ ਦੀਆਂ ਤਰੰਗਾਂ ਇੱਕ ਦੂਜੇ ਦੇ ਨੇੜੇ ਆਉਂਦੀਆਂ ਹਨ ਅਤੇ ਦੋਵੇਂ ਚੁੰਬਕੀ ਖੇਤਰ ਪੁਨਰ ਵਿਸਰਤ ਹੁੰਦੇ ਹਨ ਤਾਂ ਮੁੱਢਲੇ ਵਿਰੋਧੀ ਚੁੰਬਕੀ ਖੇਤਰਾਂ ਵਿਚਲੀ ਊਰਜਾ ਇੱਕ ਦਮ ਸੂਰਜੀ ਸੁਨਾਮੀ ਦੇ ਰੂਪ ਵਿੱਚ ਸੂਰਜ ਵੱਲੋਂ ਛੱਡੀ ਜਾਂਦੀ ਹੈ।

ਸੂਰਜੀ ਸੁਨਾਮੀ ਦੌਰਾਨ ਸੂਰਜ ਦੀ ਸਤਹਿ 'ਤੇ ਹੋ ਰਹੀਆਂ ਕਿਰਿਆਵਾਂ ਨੂੰ ਦੇਖਣ ਅਤੇ ਸਮਝਣ ਲਈ ਵਿਗਿਆਨੀਆਂ ਵੱਲੋਂ ਵਿਗਿਆਨਕ ਯੰਤਰਾਂ ਨਾਲ ਲੈਸ ਬਹੁਤ ਸਾਰੇ ਸਪੇਸ-ਕਰਾਫਟ ਖਲਾਅ ਵਿੱਚ ਸਮੇਂ-ਸਮੇਂ ਭੇਜੇ ਗਏ ਹਨ। ਯੋਕੋ ਸਪੇਸ-ਕਰਾਫਟ 1991 ਤੋਂ ਸੂਰਜੀ ਕਿਰਿਆਵਾਂ ਨੂੰ ਪਰਖ ਰਿਹਾ ਜਿਹੜਾ 2001 ਵਿੱਚ ਤਕਨੀਕੀ ਨੁਕਸ ਕਾਰਨ ਫੇਲ੍ਹ ਹੋ ਗਿਆ ਸੀ। ਗੋਅਜ਼ ਸਪੇਸ ਕਰਾਫਟ ਧਰਤੀ ਦੇ ਸਥਿਰ ਸਟੇਲਾਈਟ ਹਨ ਜੋ 1970 ਤੋਂ ਸੂਰਜ ਤੋਂ

ਆ ਰਹੀਆਂ ਐਕਸਰੇ ਕਿਰਨਾਂ ਦੀ ਤੀਬਰਤਾ ਨੂੰ ਨਿਰੰਤਰ ਮਾਪ ਰਹੇ ਹਨ। ਰੈਸੀ ਸਪੇਸਕਰਾਫਟ ਬਹੁਤ ਘੱਟ ਊਰਜਾ ਵਾਲੀਆਂ ਕਿਰਨਾਂ ਜਿਵੇਂ ਐਕਸਰੇ ਤੋਂ ਲੈ ਕੇ ਬਹੁਤ ਜ਼ਿਆਦਾ ਊਰਜਾ ਵਾਲੀਆਂ ਕਿਰਨਾਂ ਜਿਵੇਂ ਗਾਮਾ ਰੇ ਦੀ ਤੀਬਰਤਾ ਨੂੰ ਮਾਪਣ ਲਈ ਖਲਾਅ ਵਿੱਚ ਛੱਡਿਆ ਗਿਆ, ਸਪੇਸਕਰਾਫਟ ਹਿਨੋਡ ਹੈ ਜਿਸ ਦੇ ਵਿਗਿਆਨਕ ਯੰਤਰ ਨਾਰਵੇ, ਇੰਗਲੈਂਡ, ਅਮਰੀਕਾ ਅਤੇ ਅਫ਼ਰੀਕਾ ਵੱਲੋਂ ਸਪਲਾਈ ਕੀਤੇ ਗਏ ਹਨ ਤਾਂ ਸੂਰਜੀ ਸੁਨਾਮੀ ਦੇ ਆਧਾਰ, ਸੂਰਜ ਦੇ ਚੁੰਬਕੀ ਖੇਤਰਾਂ ਵਿੱਚ ਆ ਰਹੀਆਂ ਤਬਦੀਲੀਆਂ ਨੂੰ ਸਮਝਣ ਨਾਲ ਸੂਰਜੀ ਸੁਨਾਮੀ ਦੀ ਊਰਜਾ ਦੇ ਆਧਾਰ ਨੂੰ ਬਾਰੀਕੀ ਨਾਲ ਸਮਝਿਆ ਜਾ ਸਕੇ। ਸੂਰਜੀ ਸੁਨਾਮੀ ਦੀ ਤੀਬਰਤਾ (ਵਾਟ/ਵਰਗ ਮੀਟਰ) ਧਰਤੀ ਦੇ ਨੇੜੇ 100 ਤੋਂ 800 ਪੀਕੋਮੀਟਰ ਹੁੰਦੀ ਹੈ ਅਤੇ ਇਹਨਾਂ ਦੀ ਤੀਬਰਤਾ ਅਨੁਸਾਰ ਹੀ ਇਹਨਾਂ ਨੂੰ ਏ.ਬੀ.ਸੀ.ਐਮ.ਐਕਸ, ਵਰਗਾਂ ਵਿੱਚ ਵੰਡਿਆ ਜਾਂਦਾ ਹੈ।

ਸੂਰਜੀ ਸੁਨਾਮੀ ਦੌਰਾਨ ਆਉਣ ਵਾਲੀ ਉਰਜਾ ਅਤੇ ਉਰਜਤ ਕਣ ਧਰਤੀ ਦੇ ਦੁਆਲੇ ਦੀ ਸਪੇਸ ਨੂੰ ਪ੍ਰਭਾਵਿਤ ਕਰਦੇ ਹਨ ਜੋ ਧਰਤੀ ਉੱਤੇ, ਸਪੇਸਕਰਾਫਟ ਦੇ ਸਿਸਟਮ ਅਤੇ ਸਪੇਸ ਯਾਤਰੀਆਂ 'ਤੇ ਮਾਰੂ ਅਸਰ ਪੈਦਾ ਕਰ ਸਕਦੇ ਹਨ। ਸੂਰਜੀ ਸੁਨਾਮੀ ਦੌਰਾਨ ਅਧਿਕ ਉਰਜਾ ਵਾਲੇ ਕਣ ਹਨੇਰੀ ਵਾਂਗ ਧਰਤੀ ਵੱਲ ਨੂੰ ਆਉਂਦੇ ਹਨ ਜਿੰਨ੍ਹਾਂ ਨੂੰ ਪ੍ਰੋਟੋਨ ਹਨੇਰੀ ਕਿਹਾ ਜਾਂਦਾ ਹੈ। ਇਹ ਕਣ ਮਨੁੱਖੀ ਸਰੀਰ ਵਿੱਚੋਂ ਲੰਘ ਜਾਂਦੇ ਹਨ ਜਿਸ ਨਾਲ ਜੀਵ ਦਾ ਬਾਇਓਲੋਜੀਕਲ ਨੁਕਸਾਨ ਹੋ ਸਕਦਾ ਹੈ। ਬਹੁਤੀਆਂ ਪ੍ਰੋਟਨ ਹਨੇਰੀਆਂ ਨੂੰ ਧਰਤੀ 'ਤੇ ਪਹੁੰਚਣ ਲਈ 2-3 ਘੰਟੇ ਲੱਗ ਜਾਂਦੇ ਹਨ ਪਰ 20 ਜਨਵਰੀ 2005 ਨੂੰ ਆਈ ਸੂਰਜੀ ਸੁਨਾਮੀ ਦੌਰਾਨ ਪ੍ਰੋਟੋਨ ਕਣਾਂ ਦੀ ਇਹ ਹਨੇਰੀ 15 ਮਿੰਟਾਂ ਵਿੱਚ ਹੀ ਧਰਤੀ 'ਤੇ ਪਹੁੰਚ ਗਈ ਜਿਸ ਦਾ ਮਤਲਬ ਹੈ ਕਿ ਇਹ ਕਣ ਰੋਸ਼ਨੀ ਦੇ ਵੇਗ ਨਾਲੋਂ ਅੱਧੇ ਵੇਗ ਨਾਲ ਸੂਰਜ ਤੋਂ ਧਰਤੀ ਵੱਲ ਆਉਂਦੇ ਹਨ। ਇਸ ਲਈ ਚੰਦਰਮਾ ਜਾਂ ਮੰਗਲ ਗ੍ਰਹਿ ਦੇ ਮਿਸ਼ਨ 'ਤੇ ਜਾਣ ਵਾਲੇ ਵਿਗਿਆਨੀ ਜਾਂ ਸਪੇਸ ਵਿੱਚ ਤਜਰਬੇ ਕਰਨ ਵਾਲੇ ਖੋਜੀਆਂ ਦੇ ਬਚਾਅ ਲਈ ਜ਼ਰੂਰੀ ਹੈ ਕਿ ਉਹ 15 ਮਿੰਟਾਂ ਵਿੱਚ ਸਪੇਸਕਰਾਫਟ ਵਿਚਲੇ ਸੁਰੱਖਿਅਤ ਕਵਰ ਵਿੱਚ ਚਲੇ ਜਾਣ।

ਕਈ ਵਾਰ ਸਮੁੰਦਰੀ ਤਲ ਤੋਂ ਬਹੁਤ ਜ਼ਿਆਦਾ ਉਚਾਈ ਵਾਲੀਆਂ ਥਾਵਾਂ 'ਤੇ ਸੂਰਜੀ ਸੁਨਾਮੀ ਦੌਰਾਨ ਆਉਣ ਵਾਲੇ ਚਾਰਜ ਕਣ, ਧਰਤੀ ਦੀ ਆਈਨੋਸਫੀਅਰ ਵਿੱਚ ਇਲੈਕਟ੍ਰਿਕ ਕਰੰਟ ਪੈਦਾ ਕਰ ਸਕਦੇ ਹਨ ਜਿਸਨੂੰ ਇਲੈਕਟਰੋਜੈਟ ਕਿਹਾ ਜਾਂਦਾ ਹੈ ਜੋ ਸਥਾਨਕ ਪਾਵਰ ਗਰਿੱਡ ਨੂੰ ਨੁਕਸਾਨ ਪਹੁੰਚਾ ਸਕਦਾ ਹੈ। 13 ਮਾਰਚ 1989 ਨੂੰ ਕੈਨੇਡਾ ਦੇ ਕਿਊਬੈਕ ਪ੍ਰਾਂਤ ਵਿੱਚ, ਸੂਰਜੀ ਸੁਨਾਮੀ ਕਾਰਨ ਇੰਨਾ ਜ਼ਿਆਦਾ ਇਲੈਕਟਰੋਜੈਟ (ਕਰੰਟ) ਪੈਦਾ ਹੋਇਆ ਕਿ ਇਸ ਨਾਲ ਸਾਰੇ ਪ੍ਰਾਂਤ ਵਿੱਚ ਬਿਜਲੀ ਚਲੀ ਗਈ ਅਤੇ ਕਿਊਬੈਕ ਦੇ ਛੇ ਮਿਲੀਅਨ ਲੋਕਾਂ ਲਈ 9 ਘੰਟੇ ਬਾਅਦ ਹੀ ਬਿਜਲੀ ਦੀ ਸਪਲਾਈ ਬਹਾਲ ਹੋ ਸਕੀ।

ਸੂਰਜੀ ਸੁਨਾਮੀ ਦੌਰਾਨ ਊਰਜਾ ਤਾਂ ਬਹੁਤ ਜ਼ਿਆਦਾ ਪੈਦਾ ਹੁੰਦੀ ਹੈ ਪਰ ਧਰਤੀ ਤੱਕ ਪਹੁੰਚਦੇ-ਪਹੁੰਚਦੇ ਇਸ ਦੀ ਤੀਬਰਤਾ ਬਹੁਤ ਘੱਟ ਹੋ ਜਾਂਦੀ ਹੈ। **ਇਸ ਲਈ ਸੂਰਜੀ ਸੁਨਾਮੀ ਨੂੰ ਧਰਤੀ ਦੇ ਵਿਨਾਸ਼ ਦਾ ਸੂਚਕ ਬਣਾ ਕੇ ਪੇਸ਼ ਕਰਨਾ ਗਲਤ ਹੈ। ਸੋਚਣ ਵਾਲੀ ਗੱਲ ਇਹ ਹੈ ਕਿ ਸੂਰਜ ਦੀ ਉਤਪਤੀ ਤੋਂ ਲੈ ਕੇ ਹੁਣ ਤੱਕ ਤਾਂ ਸੂਰਜੀ ਸੁਨਾਮੀ ਨਾਲ, ਧਰਤੀ 'ਤੇ ਕੋਈ ਤਬਾਹੀ ਨਹੀਂ ਹੋਈ ਤਾਂ ਭਵਿੱਖ ਵਿੱਚ ਇਸ ਨਾਲ ਧਰਤੀ ਦਾ ਵਿਨਾਸ਼ ਕਿੰਜ ਹੋ ਸਕਦਾ ਹੈ?** ਇਸ ਲਈ ਡਰਨ ਦੀ ਲੋੜ ਨਹੀਂ, ਸੂਰਜੀ ਸੁਨਾਮੀਆਂ ਨੇ ਨਿਰੰਤਰ ਆਉਂਦੇ ਰਹਿਣਾ ਹੈ ਅਤੇ ਧਰਤੀ ਦੀ ਜੀਵਨ-ਫੁੱਲਵਾੜੀ ਨੇ ਸਦਾ ਖਿੜਦੇ ਰਹਿਣਾ ਹੈ ਕਿਉਂਕਿ ਵਿਗਿਆਨੀਆਂ ਦਾ ਮੱਤ ਹੈ ਕਿ ਸੂਰਜ ਤੋਂ ਕਦੇ ਵੀ ਮਾਤਮੀ ਸੁਨਾਮੀ ਪੈਦਾ ਨਹੀਂ ਹੋਵੇਗੀ। ❑❑

**# 7, ਪ੍ਰੋਫ਼ੈਸਰ ਕਲੋਨੀ, ਕਪੂਰਥਲਾ, 97800-30291**

*...ਸਫ਼ਾ 8 ਦੀ ਬਾਕੀ*

ਇਕਹਿਰੇ ਜੀਵਨ ਨੂੰ ਸਰਵਾਂਗੀ ਬਣਾਉਣ ਲਈ, ਅਧੂਰੇ ਜੀਵਨ ਨੂੰ ਭਰਿਆ-ਪੂਰਾ ਬਣਾਉਣ ਲਈ ਜ਼ਰੂਰੀ ਹੈ ਕਿ ਮੈਂ ਆਪਣੀਆਂ ਸੁਭਾਵਿਕ ਸਮਰੱਥਾਵਾਂ ਦੀ ਅਣਦੇਖੀ ਨਾ ਕਰਾਂ, ਉਹਨਾਂ ਨੂੰ ਵਰਤੋਂ ਵਿੱਚ ਲਿਆਵਾਂ। ਆਪਣੀਆਂ ਵੱਖ-ਵੱਖ ਰੁਚੀਆਂ ਨੂੰ ਨਜ਼ਰਅੰਦਾਜ਼ ਨਾ ਕਰਾਂ, ਉਹਨਾਂ ਦੀ ਗੱਲ ਸੁਣਾ। ਜਿਸ ਅੰਗ ਤੋਂ ਮੈਂ ਕੰਮ ਨਹੀਂ ਲੈਂਦਾ ਉਹ ਕਮਜ਼ੋਰ ਹੋ ਜਾਂਦਾ ਹੈ। ਸਰੀਰਕ ਅੰਗਾਂ ਬਾਰੇ ਡਾਕਟਰ ਚੇਤਾਵਨੀ ਦਿੰਦੇ ਹਨ, 'Ose iÒ or loose iÒ.' ਇਹੀ ਗੱਲ ਸਾਡੀਆਂ ਮਾਨਸਿਕ ਅਤੇ ਦੂਜੀਆਂ ਸਮਰੱਥਾਵਾਂ ਬਾਰੇ ਵੀ ਠੀਕ ਹੈ। ਜਿਸ ਸਮਰੱਥਾ ਦਾ ਅਸੀਂ ਪ੍ਰਯੋਗ ਕਰਦੇ ਰਹਿੰਦੇ ਹਾਂ, ਉਹ ਬਣੀ ਰਹਿੰਦੀ ਹੈ, ਜਿਸ ਦਾ ਨਹੀਂ ਕਰਦੇ, ਉਹ ਖਤਮ ਹੋ ਜਾਂਦੀ ਹੈ।

ਚਿੱਤਰਕਲਾ, ਪਰਅਟਨ, ਸੰਗੀਤ, ਨਾਟਕ, ਗੰਭੀਰ ਅਧਿਐਨ ਆਦਿ ਨਾਲ ਅਸੀਂ ਆਪਣੀਆਂ ਸਮਰੱਥਾਵਾਂ ਨੂੰ ਵਰਤੋਂ ਵਿੱਚ ਲਿਆ ਸਕਦੇ ਹਾਂ। ਜਿਸ ਨਾਲ ਸਾਡੀਆਂ ਦੱਬੀਆਂ ਰੁਚੀਆਂ ਦੀ ਪੁਸ਼ਟੀ ਹੋਵੇ। ਕਿਸੇ ਇੱਕ ਹੀ ਬੋਧ ਪੱਧਰ ਦਾ ਕੈਦੀ ਨਾ ਹੋ ਕੇ ਜਿਉਂਣਾ, ਭਰਿਆ-ਪੂਰਾ ਜੀਵਨ ਜਿਉਂਣਾ ਸਾਰੇ ਨੌਂ ਪੱਧਰਾਂ ਦਾ ਬੋਧ ਪ੍ਰਾਪਤ ਕਰਦੇ ਹੋਏ ਜਿਉਂਣਾ ਹੀ ਇੱਕ ਕਲਾਤਮਿਕ ਜੀਵਨ ਜਿਉਂਣਾ ਹੈ। ਅਜਿਹਾ ਵਿਅਕਤੀ ਸਭ ਸਥਿਤੀਆਂ ਵਿੱਚ ਅਨੰਦਤ ਰਹਿ ਸਕਦਾ ਹੈ। ਉਸਨੂੰ ਕਿਸੇ ਮਨੋਰੰਜਨ ਦੇ ਪਿੱਛੇ ਭੱਜਣ ਦੀ ਲੋੜ ਨਹੀਂ, ਮਨੋਰੰਜਨ ਆਪਣੇ-ਆਪ ਉਹਨਾਂ ਪਿੱਛੇ ਭੱਜਦਾ ਹੈ। ਉਹ ਜੋ ਵੀ ਕਰੇਗਾ, ਉਸ ਵਿੱਚ ਰਸ ਲਵੇਗਾ।

❑❑ ('ਤੇ ਮੈਨੇ ਦੇਖਾ' 'ਚੋਂ, ਧੰਨਵਾਦ ਸਹਿਤ)

ਅਨੁਵਾਦ: ਅ. ਗ.





# ਮੰਗਲੀਕ ਯੋਗ



ਸੁਰਜੀਤ ਦੌਧਰ

ਜਿਵੇਂ ਨਾਮ ਤੋਂ ਹੀ ਸਪੱਸ਼ਟ ਹੈ ਕਿ ਇਸ ਦਾ ਸੰਬੰਧ ਮੰਗਲ ਗ੍ਰਹਿ ਨਾਲ਼ ਹੈ। ਪਰ ਜੋਤਿਸ਼ ਅਨੁਸਾਰ ਜਿਸ ਦੇ ਹਿੱਸੇ ਇਸ ਦਾ ਪ੍ਰਭਾਵ ਆਇਆ ਹੈ ਇਹ ਉਸੇ ਨੂੰ ਹੀ ਪਤਾ ਹੈ ਕਿਉਂਕਿ ਇਸ ਦਾ ਸੰਬੰਧ ਆਪਣੇ ਨਾਲ ਘੱਟ ਤੇ ਆਪਣੇ ਜੀਵਨ ਸਾਥੀ ਨਾਲ ਬਹੁਤਾ ਹੈ। ਪਰ ਫਿਰ ਵੀ ਇਹ ਜਾਣੀਏ ਤਾਂ ਸਹੀ ਕਿ ਅਸਲ 'ਚ 'ਮੰਗਲੀਕ ਯੋਗ' ਬਲਾ ਕੀ ਹੈ?

ਜੋਤਿਸ਼ ਅਨੁਸਾਰ ਬੱਚੇ ਦੇ ਜਨਮ ਦਾ ਪਲ ਬੜਾ ਅਹਿਮ ਹੁੰਦਾ ਹੈ ਤੇ ਇਸ ਪਲ ਨਾਲ਼ ਜੀਵਨ ' ਚ ਵਾਪਰਨ ਵਾਲ਼ੀਆਂ ਘਟਨਾਵਾਂ ਦਾ ਵਰਨਣ ਹੁੰਦਾ ਹੈ। ਹੁਣ ਸੋਚਣ ਵਾਲੀ ਗੱਲ ਤਾਂ ਇਹ ਹੈ ਕਿ ਇਸ ਪਲ 'ਚ ਲਿਖੀਆਂ ਜਾਣ ਵਾਲ਼ੀਆਂ ਤੇ ਵਾਪਰਨ ਵਾਲ਼ੀਆਂ ਘਟਨਾਵਾਂ ਨੂੰ ਫਿਰ ਉਲੀਕਦਾ ਕੌਣ ਹੈ? ਜੋਤਿਸ਼ ਅਨੁਸਾਰ ਇਸ ਸਾਰੇ ਪਿੱਛੇ ਗ੍ਰਹਿਆਂ ਦੀ ਉਸ ਸਮੇਂ ਆਕਾਸ਼ ਵਿੱਚ ਮੌਜੂਦਗੀ ਦਾ ਹੋਣਾ ਤੇ ਇਹ ਇਸ ਗੱਲ 'ਤੇ ਨਿਰਭਰ ਕਰਦਾ ਹੈ ਕਿ ਗ੍ਰਹਿ ਦੀ ਸਥਿਤੀ ਕੀ ਹੈ, ਕਿਸ ਘਰ ਵਿਚ ਹੈ ਤੇ ਕਿਸ ਰਾਸ਼ੀ ਵਿਚ ਹੈ। ਬਾਕੀ ਸਾਰੇ ਗ੍ਰਹਿਆਂ ਦੇ ਚੰਗੇ-ਮਾੜੇ ਪ੍ਰਭਾਵ ਨੂੰ ਦੇਖਣ ਲਈ ਭਾਵੇਂ ਰਾਸ਼ੀ ਅਤੇ ਘਰ ਦੋਵਾਂ ਦੀ ਹੀ ਮੌਜੂਦਗੀ ਦੇਖੀ ਜਾਂਦੀ ਹੈ ਪਰ ਮੰਗਲ ਗ੍ਰਹਿ ਦੇ ਇਸ ਯੋਗ 'ਚ ਸਿਰਫ਼ ਕੁੰਡਲੀ ਦੇ ਘਰਾਂ ਦਾ ਹੀ ਧਿਆਨ ਰੱਖਿਆ ਜਾਂਦਾ ਹੈ। ਸੋ ਇੱਥੇ ਪਾਠਕਾਂ ਨੂੰ ਰਾਸ਼ੀ ਨੂੰ ਸਮਝਣ ਦੀ ਫ਼ਿਲਹਾਲ ਲੋੜ ਨਹੀਂ ਹੈ ਸਗੋਂ ਘਰਾਂ ਨੂੰ ਸਮਝਣ ਦੀ ਅਤਿਅੰਤ ਲੋੜ ਹੈ ਕਿ ਇਹ ਕਿਸ ਤਰ੍ਹਾਂ ਨਿਰਧਾਰਿਤ ਕੀਤੇ ਜਾਂਦੇ ਹਨ। ਆਓ ਫਿਰ ਪਹਿਲਾਂ ਜਨਮ ਕੁੰਡਲੀ ਦੇ ਘਰਾਂ ਦਾ ਨਕਸ਼ਾ ਉਲੀਕਦੇ ਹੋਏ ਇਕ ਬੱਚੇ ਦੀ ਜਨਮ ਕੁੰਡਲੀ ਬਣਾਈਏ।

8 (2) ਰਾਹੂ (3) 9
(1) ਮੰਗਲ ਸ਼ੁੱਕਰ 7
ਸੂਰਜ, ਬੁੱਧ, ਸ਼ਨੀ 6 (12)
(11) 5
(4) 10 4 (10)
(7) 1
(9) ਕੇਤੂ 3 ਚੰਦਰਮਾ
(5) 11
ਗੁਰੂ (6) 12
2 (8)

ਅਸਲ 'ਚ ਜਦੋਂ ਵਿਅਕਤੀ ਜਨਮ ਲੈਂਦਾ ਹੈ ਤਾਂ ਜੋਤਿਸ਼ ਮੁਤਾਬਕ ਚਪਟੀ ਤੇ ਖੜ੍ਹੀ ਧਰਤੀ ਦੇ ਦੁਆਲ਼ੇ ਗ੍ਰਹਿ, ਚੱਕਰ ਲਾ ਰਹੇ ਹੁੰਦੇ ਹਨ। ਦੇਖੋ ਜੋਤਿਸ਼ ਕਿੱਡੇ ਵੱਡੇ ਝੂਠ ਦੇ ਸਹਾਰੇ ਖੜ੍ਹਾ ਹੈ, **ਜੋਤਿਸ਼ੀ ਅੱਜ ਵੀ ਧਰਤੀ ਨੂੰ ਖੜ੍ਹੀ ਹੀ ਮੰਨਦੇ ਹਨ ਤੇ ਚੰਦ ਅਤੇ ਸੂਰਜ ਨੂੰ ਵੀ ਗ੍ਰਹਿ ਮੰਨੀ ਬੈਠੇ ਹਨ** ਜਦ ਕਿ ਅੱਜ ਸਕੂਲ ਪੜ੍ਹਨ ਵਾਲ਼ਾ ਹਰੇਕ ਬੱਚਾ ਜਾਣਦਾ ਹੈ ਕਿ ਸੂਰਜ, ਸੂਰਜ ਮੰਡਲ ਦਾ ਕੇਂਦਰ ਹੈ ਅਤੇ ਧਰਤੀ ਸਮੇਤ ਹੋਰ ਗ੍ਰਹਿ ਇਸ ਦੁਆਲ਼ੇ ਘੁੰਮਦੇ ਹਨ। ਇੱਥੇ ਹੀ ਬਸ ਨਹੀਂ ਇਨ੍ਹਾਂ ਮਹਾਂਰਥੀਆਂ ਨੇ **ਦੋ ਹੋਰ ਫਰਜ਼ੀ ਗ੍ਰਹਿਆਂ 'ਰਾਹੂ' ਤੇ 'ਕੇਤੂ' ਨੂੰ ਵੀ ਗ੍ਰਹਿਆਂ ਦੀ ਕਤਾਰ 'ਚ ਖਿਲਾਰਿਆ ਹੈ ਜਿੰਨ੍ਹਾਂ ਦੀ ਸਾਡੇ ਬ੍ਰਹਿਮੰਡ ਵਿਚ ਕੋਈ ਹੋਂਦ ਹੀ ਨਹੀਂ ਹੈ।** ਸਾਰਾ ਬ੍ਰਹਿਮੰਡ ਹੀ ਕਿਰਿਆਸ਼ੀਲ ਹੈ ਤੇ ਇਸ ਤਰ੍ਹਾਂ ਸਾਡੇ ਸੂਰਜ ਮੰਡਲ ਦੇ ਗ੍ਰਹਿ ਵੀ ਆਪਣੀ ਸਥਿਤੀ ਬਦਲਦੇ ਰਹਿੰਦੇ ਹਨ। ਇਸ ਆਧਾਰ 'ਤੇ ਮੰਗਲ ਗ੍ਰਹਿ ਦੀ ਦੀ ਸਥਿਤੀ ਵੀ ਹਰ ਦੋ ਘੰਟੇ ਬਾਅਦ ਬਦਲਦੀ ਹੈ ਜਾਣੀ ਕਿ ਹਰ ਰਾਸ਼ੀ ਦੋ ਘੰਟੇ ਬਾਅਦ ਆਪਣਾ ਸਥਾਨ ਬਦਲ ਕੇ ਅਗਲੇ ਘਰ 'ਚ ਚਲੀ ਜਾਂਦੀ ਹੈ। ਇਸ ਕਰਕੇ ਹੇਠਲੀ ਸ਼ਕਲ ਵਿਚ ਜਿੱਥੇ ਕਿਤੇ ਮੰਗਲ ਲਿਖਿਆ ਹੈ ਆਪਾਂ ਉਸੇ ਘਰ ਦਾ ਹੀ ਖਿਆਲ ਰੱਖਾਂਗੇ।

ਆਓ ਇਸ ਗ੍ਰਹਿ ਬਾਰੇ ਪਾਏ ਜਾਣ ਵਾਲ਼ੇ ਮਹਾਂ-ਵਹਿਮ ਤੋਂ ਪਹਿਲਾਂ ਇਸ ਦੀ ਸੱਤ੍ਹਾ ਦੇ ਦਰਸ਼ਣ ਕਰੀਏ। ਸੂਰਜ ਦੁਆਲ਼ੇ ਇਸ ਗ੍ਰਹਿ ਦਾ ਧਰਤੀ ਤੋਂ ਅਗਲਾ ਨੰਬਰ ਭਾਵ ਚੌਥਾ ਨੰਬਰ ਹੈ ਤੇ ਇਹ ਸੂਰਜ ਤੋਂ 23 ਕਰੋੜ ਕਿਲੋਮੀਟਰ ਦੂਰ ਹੈ ਤੇ ਇਸ ਦੀ ਧਰਤੀ ਤੋਂ ਸਭ ਤੋਂ ਨੇੜਲੀ ਦੂਰੀ 8 ਕਰੋੜ ਕਿਲੋਮੀਟਰ ਹੈ। ਇਸਦਾ ਵਿਆਸ 6800 ਕਿਲੋਮੀਟਰ ਹੈ ਤੇ ਸੂਰਜ ਦੁਆਲੇ ਇਕ ਚੱਕਰ 687 ਦਿਨਾਂ ਵਿਚ ਪੂਰਾ ਕਰਦਾ ਹੈ। 1965 ਈ: ਤੋਂ 1976 ਈ: ਤੱਕ ਇਸ ਦੀ ਧਰਤੀ ਦੀ ਟੋਹ ਲਈ 12 ਪੁਲਾੜ ਯਾਨ ਧਰਤੀ ਤੋਂ ਭੇਜੇ ਜਾ ਚੁੱਕੇ ਹਨ ਜਿੰਨ੍ਹਾਂ ਨੇ 7000 ਦੇ ਕਰੀਬ ਤਸਵੀਰਾਂ ਧਰਤੀ 'ਤੇ ਭੇਜੀਆਂ ਹਨ। ਇਸਦੇ ਦੋ ਚੰਦਰਮਾ ਹਨ-'ਫੋਬੋਸ' ਅਤੇ 'ਡੇਈਮੋਸ'। ਇਨ੍ਹਾਂ ਦੋਹਾਂ ਦਾ ਹੀ ਜੋਤਿਸ਼ ਦੇ ਪਿਤਾਮਿਆਂ ਨੂੰ ਪਤਾ ਨਹੀਂ ਸੀ, ਨਹੀਂ ਤਾਂ ਸ਼ਇਦ ਹੋਰ ਵੀ ਡਰਾ ਦਿੰਦੇ। ਇਸਦਾ ਦਿਨ-ਰਾਤ 24 ਘੰਟੇ 27 ਮਿੰਟ ਦਾ ਅਤੇ ਧੁਰੀ 'ਤੇ ਝੁਕਾਅ $24^{\circ}$ ਹੈ। ਸੋ ਇਸ ਦੀ ਸੱਤ੍ਹਾ ਦਾ ਤਾਪਮਾਨ ਹੋਰ ਸਭ ਕੁਝ ਧਰਤੀ ਦੇ ਬਹੁਤ ਨੇੜੇ ਹੈ ਪਰ ਅਮਰੀਕਾ ਦੇ ਪੁਲਾੜਯਾਨ 'ਵਾਈਕਿੰਗ-2' ਨੇ ਇਸ ਦੀ ਮਿੱਟੀ ਨੂੰ ਧਰਤੀ 'ਤੇ ਲਿਆ ਕੇ ਸਾਬਤ ਕਰ ਦਿੱਤਾ ਹੈ ਕਿ ਇਸਦੀ ਧਰਤੀ 'ਤੇ ਕੋਈ ਆਰਗੈਨਿਕ ਪਦਾਰਥ ਨਹੀਂ ਹੈ ਤੇ ਇਸ ਲਈ ਇੱਥੇ ਜੀਵਨ ਦੀ ਕੋਈ ਸੰਭਾਵਨਾ ਫ਼ਿਲਹਾਲ ਨਹੀਂ ਹੈ।

ਆਓ ਫਿਰ ਆਪਾਂ 01-10-2010 ਨੂੰ ਠੀਕ 7 ਵੱਜ ਕੇ 41 ਮਿੰਟ ਅਤੇ 29 ਸੈਕਿੰਡ ਨੂੰ ਮੋਗੇ ਵਿਖੇ ਪੈਦਾ ਹੋਣ ਵਾਲ਼ੇ ਬੱਚੇ ਦੇ ਗ੍ਰਹਿਆਂ ਦੀ ਸਥਿਤੀ ਦੇਖੀਏ ਤੇ ਪਤਾ ਕਰੀਏ ਕਿ ਇਸ ਸਾਰੇ ਦਿਨ ਵਿਚ ਕਿੰਨੇ ਬੱਚੇ ਮੰਗਲੀਕ ਜੰਮਣਗੇ ਤੇ ਕਦੋਂ-ਕਦੋਂ? ਹੇਠਾਂ ਬਣਾਈ ਜਨਮ ਕੁੰਡਲੀ ਵਿਚ ਧਿਆਨ ਮਾਰੀਏ ਤਾਂ ਤੁਹਾਨੂੰ ਦੋ-ਦੋ ਨੰਬਰ, ਇੱਕ-ਇੱਕ ਖਾਨੇ ਵਿਚ ਬਣਾਏ ਨਜ਼ਰ ਆ ਰਹੇ ਹਨ। ਇਨ੍ਹਾਂ ਬਾਰੇ ਸਪੱਸ਼ਟ ਕਰਨਾ ਜਰੂਰੀ ਹੈ ਕਿ ਇਨ੍ਹਾਂ ਵਿੱਚੋਂ ਬਰੈਕਟਾਂ ਵਿਚ ਲਗਾਏ ਨੰਬਰ ਘਰਾਂ ਦੇ ਹਨ ਜੋ ਹਮੇਸ਼ਾਂ ਪੱਕੇ ਇਨ੍ਹਾਂ ਥਾਵਾਂ 'ਤੇ ਹੀ ਰਹਿੰਦੇ ਹਨ ਪਰ ਬਰੈਕਟਾਂ ਤੋਂ ਬਾਹਰ ਲਗਾਏ ਨੰਬਰ ਰਾਸ਼ੀਆਂ ਦੇ ਹਨ ਜਿਹੜੇ ਹਰ ਦੋ ਘੰਟੇ ਬਾਅਦ ਅਗਲੇ ਘਰ ਵਿਚ ਚਲੇ ਜਾਂਦੇ ਹਨ। ਸੋ ਇਸ ਕੁੰਡਲੀ ਮੁਤਾਬਕ ਮੰਗਲ ਪਹਿਲੇ ਘਰ ਵਿਚ ਹੈ ਤੇ ਇਸ ਨੇ ਸੱਤ ਨੰਬਰ ਰਾਸ਼ੀ 'ਚ ਰਹਿੰਦਿਆਂ 7 ਵੱਜ ਕੇ 41 ਮਿੰਟ ਅਤੇ 29 ਸੈਕਿੰਡ 'ਤੇ ਇਸ ਘਰ ਵਿਚ ਦਾਖਲਾ ਲਿਆ ਹੈ। ਪਰ 7 ਵੱਜ ਕੇ 41 ਮਿੰਟ ਅਤੇ 28 ਸੈਕਿੰਡ 'ਤੇ ਇਹੀ ਮੰਗਲ ਦੋ ਨੰਬਰ ਘਰ ਵਿਚ ਸੀ ਤੇ ਬੱਚਾ ਮੰਗਲੀਕ ਨਹੀਂ ਸੀ। ਜੇਕਰ ਹੋਰ ਛੋਟਾ ਕਰੀਏ ਤਾਂ ਇਹ ਬੱਚਾ ਪੌਣੇ 29 ਸੈਕਿੰਡ 'ਤੇ ਵੀ ਮੰਗਲੀਕ ਨਹੀਂ ਸੀ। ਹੋਰ ਥੋੜ੍ਹਾ ਵਿਸਥਾਰ 'ਚ ਜਾਈਏ ਤਾਂ ਅਗਲੇ ਦੋ ਘੰਟੇ ਬਾਅਦ ਭਾਵੇਂ ਮੰਗਲ ਨੇ ਆਪਣਾ ਘਰ 10:02:55 ਵਜੇ ਬਦਲ ਲਿਆ ਜਾਣੀ ਬਾਰ੍ਹਵੇਂ ਘਰ ਵਿਚ ਚਲਾ ਗਿਆ ਪਰ ਫਿਰ ਵੀ ਜੋਤਿਸ਼ ਦੀਆਂ ਕਿਤਾਬਾਂ ਇਸ ਬੱਚੇ ਨੂੰ ਮੰਗਲੀਕ ਹੀ ਦੱਸਦੀਆਂ ਹਨ ਤੇ 12:22:33 ਵਜੇ ਬਾਅਦ ਦੁਪਹਿਰ ਤੱਕ ਜੰਮਣ ਵਾਲ਼ਾ ਹਰ ਬੱਚਾ ਮੰਗਲੀਕ ਹੋਏਗਾ। ਜੋਤਿਸ਼ ਦੇ ਝੂਠ ਦਾ ਅਨੋਖਾ ਚਮਤਕਾਰ ਇਹ ਹੈ ਕਿ ਚਾਰ ਘੰਟੇ ਪਹਿਲਾਂ ਤੋਂ ਲੈ ਕੇ ਤਾਂ ਸਾਰੇ ਜੰਮਣ ਵਾਲੇ ਬੱਚੇ ਮੰਗਲੀਕ ਜੰਮਦੇ ਆ ਰਹੇ ਹਨ ਪਰ ਇੱਕ ਸੈਕਿੰਡ ਬਾਅਦ 'ਚ ਜਾਣੀ ਕਿ 12:22:34 ਵਜੇ ਬਾਅਦ ਦੁਪਹਿਰ ਨੂੰ ਜਨਮ ਲੈਣ ਵਾਲ਼ਾ ਬੱਚਾ ਫਿਰ ਮੰਗਲੀਕ ਨਹੀਂ ਹੋਵੇਗਾ ਕਿਉਂਕਿ ਮੰਗਲ ਫਿਰ ਆਪਣਾ ਘਰ ਬਦਲ ਕੇ ਗਿਆਰਵੇਂ ਘਰ ਚਲਾ ਜਾਵੇਗਾ। ਇਹ ਮਹਾਨ ਵਿਗਿਆਨ 1,4,7,8 ਅਤੇ 12ਵੇਂ ਘਰ 'ਚ ਮੰਗਲ ਦੇ ਹੁੰਦਿਆਂ ਹੀ ਬੱਚੇ ਨੂੰ ਮੰਗਲੀਕ ਸਮਝਦਾ ਹੈ। ਦੇਖਿਆ ਕਮਾਲ ਚਾਰ ਹਜ਼ਾਰ ਸਾਲ ਪੁਰਾਣੇ ਵਿਗਿਆਨ ਦਾ ! ਹੋਰ ਵੇਖੋ, ਮੰਗਲ ਦੀ ਰੌਸ਼ਨੀ ਸਾਡੇ ਤੱਕ 4.4 ਮਿੰਟ ਵਿਚ ਪਹੁੰਚਦੀ ਹੈ ਜਿਹੜੀ ਕਿ ਉਸ ਨੇ ਸੂਰਜ ਤੋਂ ਸਾਡੇ ਵੱਲ ਮੋੜੀ ਹੈ। ਪਰ ਜੋਤਿਸ਼ ਦੀਆਂ ਸਾਰੀਆਂ ਕਿਤਾਬਾਂ ਬੱਚੇ ਦੇ ਜਨਮ ਲੈਣ ਦੇ ਸਮੇਂ ਬਾਰੇ ਹੀ 5-7 ਮਿੰਟ ਦੇ ਵੱਖਰੇ-ਵੱਖਰੇ ਸਮੇਂ ਨੂੰ ਨੋਟ ਕਰਨ ਲਈ ਆਖ ਰਹੀਆਂ ਹਨ। ਕੁਝ ਕਿਤਾਬਾਂ ਮਾਂ ਦੇ ਸਰੀਰ ਤੋਂ ਬੱਚੇ ਦੇ ਕਿਸੇ ਵੀ ਅੰਗ ਦੇ ਬਾਹਰ ਆਉਣ ਨੂੰ ਜਨਮ ਦੱਸਦੀਆਂ ਹਨ ਜਦ ਕਿ ਦੂਜੀਆਂ ਨਾੜੂਆ ਕੱਟਣ ਨੂੰ ਤੇ ਤੀਜੀਆਂ ਸਾਹ ਕਿਰਿਆ ਚੱਲਣ ਨੂੰ ਜਨਮ ਮੰਨਦੀਆਂ ਹਨ। ਕੀ ਪੜ੍ਹਿਆ-ਲਿਖਿਆ ਵਿਅਕਤੀ ਇਸ ਅਖੌਤੀ ਵਿਗਿਆਨ ਦੀ ਇਸ ਉਪਲੱਭਦੀ 'ਤੇ ਹੱਸਦਾ ਨਹੀਂ ਹੋਵੇਗਾ ਕਿਉਂਕਿ ਇਨ੍ਹਾਂ ਤਿੰਨਾਂ ਹੀ ਕਿਰਿਆਵਾਂ ਵਿਚ ਚਾਰ-ਪੰਜ ਮਿੰਟ ਦਾ ਫਰਕ ਹੈ। ਜਦੋਂ ਏਨਾ ਵੱਡਾ ਫਰਕ ਤਾਂ ਇਹਨਾਂ ਦਾ ਵਿਗਿਆਨ ਜਨਮ ਸਮੇਂ ਨੂੰ ਨੋਟ ਕਰਨ ਵਿਚ ਹੀ ਪਾਈ ਫਿਰਦਾ ਹੈ ਤਾਂ ਕਿਵੇਂ ਠੀਕ ਹੋ ਸਕਦਾ ਹੈ ਇਹਨਾਂ ਦਾ ਪ੍ਰਚਾਰਿਆ ਜਾਣ ਵਾਲ਼ਾ ਮੰਗਲੀਕ ਯੋਗ।

ਜੋਤਿਸ਼ ਵਿਗਿਆਨ ਦੇ ਇਸ ਹਿਸਾਬ-ਕਿਤਾਬ ਨੂੰ ਜੇਕਰ ਪ੍ਰਤੀਸ਼ਤ ਦੇ ਹਿਸਾਬ ਨਾਲ਼ ਦੇਖੀਏ ਤਾਂ ਇਹ ਬਾਰਾਂ ਘਰਾਂ ਵਿਚੋਂ ਪੰਜ ਘਰ ਤੇ 24 ਘੰਟਿਆਂ ਵਿਚੋਂ ਤਕਰੀਬਨ 10 ਘੰਟੇ ਮੰਗਲੀਕ ਬੱਚੇ ਪੈਦਾ ਕਰਦੇ ਹਨ ਤੇ 14 ਘੰਟੇ ਇਸ ਦੋਸ਼ ਤੋਂ ਮੁਕਤ। ਭਾਵ ਜੇਕਰ ਹਰ ਘੰਟੇ ਦੋ ਬੱਚੇ ਜੰਮਦੇ ਹਨ ਤਾਂ 24 ਘੰਟਿਆਂ ਵਿਚ 48 ਬੱਚੇ ਤੇ 48 ਵਿਚੋਂ 20 ਮੰਗਲੀਕ ਅਤੇ 28 ਇਸ ਦੋਸ਼ ਤੋਂ ਮੁਕਤ। ਤਕਰੀਬਨ 41.6 ਪ੍ਰਤੀਸ਼ਤ ਬੱਚੇ ਮੰਗਲੀਕ ਹੀ ਜਨਮ ਲੈਂਦੇ ਹਨ। ਹੁਣ ਜੇਕਰ ਮੰਨਣ ਵਾਲ਼ੀ ਆਬਾਦੀ ਵਿਚੋਂ 41.6 ਪ੍ਰਤੀਸ਼ਤ ਇਹਨਾਂ ਕੋਲ਼ੋਂ ਸਿਰਫ ਇਸੇ ਡਰ ਕਰਕੇ ਹੀ ਆਪਣੇ ਬੱਚਿਆਂ ਨੂੰ ਮੰਗਲੀਕ ਦੋਸ਼ ਮੁਕਤ ਕਰਵਾ ਰਹੇ ਹਨ ਤੇ ਜਿਹੜਾ ਇਹ ਮੁਫਤ ਨਹੀਂ ਸਗੋਂ ਮੋਟੀਆਂ ਰਕਮਾਂ ਲੈ ਕੇ ਕਰਦੇ ਹਨ ਤਾਂ ਫਿਰ ਇਸ ਤੋਂ ਚੰਗੀ ਕਮਾਈ ਹੋਰ ਕੀ ਹੋਵੇਗੀ? ਇਹ ਤਾਂ ਹੈ ਸਾਡੇ ਮਹਾਨ ਸ਼ਾਸਤਰ ਦੀ ਕਰਾਮਾਤ ਤੇ ਆਓ ਇਸ ਤੋਂ ਬਾਹਰ ਆ ਕੇ ਸੋਚੀਏ।

ਜੋਤਿਸ਼ ਨੂੰ ਮੰਨਣ ਵਾਲ਼ਿਆਂ ਦੀ ਗਿਣਤੀ ਧਰਮਾਂ ਤੇ ਪਿੰਡਾਂ, ਸ਼ਹਿਰਾਂ ਅਨੁਸਾਰ ਵੱਖ-ਵੱਖ ਹੈ। ਇਸਲਾਮ ਤੇ ਸਿੱਖ ਧਰਮ ਇਸ ਨੂੰ ਮਾਨਤਾ ਨਹੀਂ ਦਿੰਦੇ ਪਰ ਅਫ਼ਸੋਸ! ਇਨ੍ਹਾਂ ਧਰਮਾਂ ਨੂੰ ਮੰਨਣ ਵਾਲ਼ਿਆਂ ਵਿਚੋਂ ਵੀ ਬਹੁਤੇ ਲੋਕ ਜੋਤਿਸ਼ ਦੇ ਚੱਕਰ ਵਿਚ ਫਸੇ ਹੋਏ ਹਨ । ਦੂਜੇ ਪਾਸੇ ਪਿੰਡਾਂ 'ਚ ਜੋਤਿਸ਼ ਦੀ ਮਾਨਤਾ ਘੱਟ ਤੇ ਸ਼ਹਿਰਾਂ ਉਹ ਵੀ ਹਿੰਦੂ ਧਰਮ ਵਿਚ ਇਸ ਨੂੰ ਪੂਰੀ ਮਾਨਤਾ ਹੈ। **ਜੋਤਿਸ਼ੀਆਂ ਅਨੁਸਾਰ ਜੇਕਰ ਮੰਗਲੀਕ ਦਾ ਉਪਾਅ ਨਹੀਂ ਕੀਤਾ ਜਾਂਦਾ ਤਾਂ ਪਤੀ-ਪਤਨੀ ਵਿਚੋਂ ਇਕ ਦੀ ਮੌਤ ਤਹਿ ਹੈ ਪਰ ਕੀ ਜਿਹੜੇ ਧਰਮ ਜਾਂ ਲੋਕ ਇਸ ਨੂੰ ਮਾਨਤਾ ਨਹੀਂ ਦਿੰਦੇ ਤੇ ਉਹ ਉਪਾਅ ਨਹੀਂ ਕਰਵਾਉਂਦੇ ਫਿਰ ਉਹਨਾਂ ਦੇ ਜੋੜਿਆਂ ਦੀਆਂ ਮੌਤਾਂ ਉੱਪਰਲੀ ਗਿਣਤੀ ਅਨੁਸਾਰ ਹੀ ਹੋਣੀਆਂ ਚਾਹੀਦੀਆਂ ਹਨ ਜਦੋਂ ਕਿ ਅਜਿਹਾ ਨਹੀਂ ਵਾਪਰਦਾ।**

ਚਲਾਕ ਲੋਕ ਜੋਤਿਸ਼ ਨੂੰ ਵੀ ਆਪਣੇ ਪੱਖ 'ਚ ਵਰਤ ਲੈਂਦੇ ਹਨ। ਮੰਗਲੀਕ ਯੋਗ ਮੰਨਣ ਵਾਲਿਆਂ ਲਈ ਕੁਝ ਪ੍ਰਸ਼ਨ:-ਅਗਰ ਕੋਈ ਜੋਤਿਸ਼ੀ ਤੁਹਾਨੂੰ ਮੰਗਲੀਕ ਯੋਗ ਦਾ ਡਰ ਪਾ ਕੇ ਕਿਸੇ ਯੋਗ ਥਾਂ ਰਿਸ਼ਤਾ ਕਰਨ ਤੋਂ ਰੋਕਦਾ ਹੈ ਤਾਂ ਉਸ ਜੋਤਿਸ਼ੀ ਸਾਹਿਬਾਨ ਨੂੰ ਤਰਕਸ਼ੀਲ ਸੁਸਾਇਟੀ ਦੇ ਕਿਸੇ ਵੀ ਨੁਮਾਇੰਦੇ ਨਾਲ ਮਿਲਾਇਆ

*...ਬਾਕੀ ਸਫ਼ਾ 14 'ਤੇ*





# ਛੋਟੇ ਰਾਹਾਂ ਦੀ ਵੱਡੀ ਪੀੜ

ਸੁਨੀਤਾ ਨਰਾਇਣ



ਵਾਤਾਵਰਣ ਅਤੇ ਜੰਗਲਾਤ ਦੇ ਮੰਤਰਾਲੇ ਵੱਲੋਂ, ਉੜੀਸਾ ਵਿਚਲੇ, ਵੇਦਾਂਤਾ ਪ੍ਰੋਜੈਕਟ ਤੇ ਰੋਕ ਲਾਉਣ ਦੇ ਫੈਸਲੇ ਨੂੰ ਸਮਝਣ ਦੀ ਲੋੜ ਹੈ। ਇਹ ਇੱਕ ਤਾਕਤਵਰ ਕੰਪਨੀ ਵੱਲੋਂ ਕਾਨੂੰਨ ਤੋੜਣ ਦੀ ਕਹਾਣੀ ਹੈ। ਇਹ ਕਹਾਣੀ, ਵਿਕਾਸ ਦੀ ਉਸ ਉਲਝਣ ਬਾਰੇ ਹੈ, ਜਿਸ ਵਿੱਚ ਭਾਰਤ ਦੀ ਸਭ ਤੋਂ ਅਮੀਰ ਧਰਤੀ ਦਾ ਜ਼ਿਕਰ ਹੈ, ਜਿੱਥੇ ਸਭ ਤੋਂ ਗਰੀਬ ਲੋਕ ਨਿਰਬਾਹ ਕਰਦੇ ਹਨ।

ਐ.ਸੀ. ਸੈਕਸੇਨ ਕਮੇਟੀ ਨੇ ਖਾਣਾਂ ਦੇ ਢੇਰਾਂ ਉੱਪਰ ਤਿੰਨ ਦੋਸ਼ ਅਰੋਪਣ ਕੀਤੇ ਹਨ ਜਿੰਨ੍ਹਾਂ ਤਹਿਤ ਵਾਤਾਵਰਣ ਸੰਬੰਧੀ ਕਾਨੂੰਨਾਂ ਨੂੰ ਤੋੜਿਆ ਗਿਆ ਹੈ। ਪਹਿਲਾ, ਪਿੰਡ ਦੇ ਜੰਗਲਾਂ ਨੂੰ ਬਿਨਾਂ ਇਜ਼ਾਜ਼ਤ ਕਬਜੇ 'ਚ ਲੈ ਕੇ ਕੰਡਿਆਲੀ ਤਾਰ ਨਾਲ ਵਲਣਾ। ਦੂਜਾ, ਕੰਪਨੀ ਵੱਲੋਂ ਬਾਕਸਾਈਟ (ਐਲੂਮੀਨੀਅਮ ਵਾਲੀ ਮਿੱਟੀ) ਦੇ ਕੱਚੇ ਮਾਲ ਨੂੰ ਗੈਰ ਕਾਨੂੰਨੀ ਖਾਣਾਂ 'ਚੋਂ ਕੱਢਣਾ, ਜੋ ਕਿ ਸ਼ਰਤੀਆ ਵਾਤਾਵਰਣ ਮੰਨਜ਼ੂਰੀ ਦੀ ਉਲੰਘਣਾ ਹੈ। ਤੀਜਾ, ਬਹੁਤ ਹੀ ਨਿੰਦਣਯੋਗ ਹੈ, ਜੋ ਮੰਤਰਾਲੇ ਦੇ ਅਫ਼ਸਰਾਂ ਅਤੇ ਰਾਜ ਸਰਕਾਰ ਦੇ ਪ੍ਰਦੂਸ਼ਣ ਕੰਟਰੋਲ ਬੋਰਡ ਦੇ ਦਸਤਾਵੇਜ਼ਾਂ 'ਤੇ ਆਧਾਰਤਿ ਹੈ। ਕੰਪਨੀ ਨੇ ਬਿਨਾਂ ਮੰਨਜ਼ੂਰੀ ਦੇ 1 ਮਿਲੀਅਨ ਟਨ ਸਾਲਾਨਾ ਤੋਂ ਵਧਾ ਕੇ 6 ਮਿਲੀਅਨ ਟਨ ਸਾਲਾਨਾ ਕੱਚਾ ਮਾਲ ਸੋਧਨਾ ਸ਼ੁਰੂ ਕਰ ਦਿੱਤਾ। ਇਹ ਬੌਕਸਾਈਟ ਕਿੱਥੋਂ ਆਵੇਗਾ? ਇਸ ਵਾਸਤੇ ਹੋਰ ਕਿੰਨੀਆਂ ਨਵੀਆਂ ਖਾਣਾਂ ਦੀ ਜ਼ਰੂਰਤ ਪਵੇਗੀ? ਹੋਰ ਕਿੰਨੇ ਜੰਗਲ ਕੱਟਣ ਦੀ ਜਰੂਰਤ ਹੋਵੇਗੀ ਅਤੇ ਕਿੰਨਾ ਪਾਣੀ ਇਸ ਨੂੰ ਸੋਧਣ ਦੀ ਪ੍ਰਕਿਰਿਆ 'ਚ ਨਸ਼ਟ ਹੋਵੇਗਾ? ਸਧਾਨਕ ਲੋਕਾਂ ਵਿੱਚ ਪਹਿਲਾਂ ਹੀ ਗੁੱਸਾ ਫੈਲਿਆ ਹੋਇਆ ਹੈ ਕਿ ਕੰਪਨੀ 65 ਕਿਲੋਮੀਟਰ ਲੰਮੀ ਪਾਈਪ ਪਾ ਕੇ ਟੈਲ ਦਰਿਆ ਅਤੇ ਬੋਰਾਂ ਰਾਹੀਂ ਪਾਣੀ ਕੱਢਕੇ, ਪਹਿਲਾਂ ਹੀ ਥੁੜੇ ਇੰਨ੍ਹਾਂ ਵਸੀਲਿਆਂ ਤੱਕ ਉਹਨਾਂ ਦੀ ਪਹੁੰਚੋਂ ਬਾਹਰੇ ਕਰ ਰਹੀ ਹੈ। ਇਸ ਤੋਂ ਬਿਨ੍ਹਾਂ, ਇਸ ਸੋਧਕ ਵਾਧੇ ਨਾਲ ਹੋਰ ਕਿੰਨਾ ਪ੍ਰਦੂਸ਼ਨ ਹੋਵੇਗਾ ਤੇ ਉਹ ਘਟਾਇਆ ਕਿਵੇਂ ਜਾਵੇ? ਪਰੰਤੂ ਮੈਂ, ਵਿਦਾਤਾਂ ਅਲੂਮੀਨਾ ਲਿਮ. ਨੂੰ ਇਨ੍ਹਾਂ ਗੱਲਾਂ ਦੀ ਬਹੁਤੀ ਪਰਵਾਹ ਨਹੀਂ। ਮੌਜੂਦਾ ਕਾਨੂੰਨਾਂ ਅਤੇ ਵਾਤਾਵਰਣਕ ਫਿਕਰਾਂ ਦੀ ਪ੍ਰਵਾਹ ਨਾ ਕਰਦਿਆਂ, ਇਹ ਸਨਅਤ ਦੇ ਵਿਕਾਸ ਲਈ ਬਜ਼ਿੱਦ ਹੈ।

ਇਹ ਫੈਸਲਾ, ਹੱਕਾਂ ਦੇ ਕਾਨੂੰਨ ਬਾਰੇ ਵੀ ਹੈ, ਜਿਸ ਦੀ ਰਾਜ ਸਰਕਾਰ ਨੇ ਪ੍ਰਵਾਹ ਨਹੀਂ ਕੀਤੀ। ਫਾਰੈਸਟ ਰਾਈਟਸ ਐਕਟ, 2006 ਸਪਸ਼ਟ ਤੌਰ 'ਤੇ ਸ਼ਰਤਾ ਲਾਉਂਦਾ ਹੈ, ਕਿ ਕਿਸੇ ਵੀ ਪ੍ਰੋਜੈਕਟ ਨੂੰ ਮਨਜ਼ੂਰੀ ਦੇਣ ਤੋਂ ਪਹਿਲਾਂ ਕਬਾਇਲੀਆਂ ਦੇ ਹੱਕਾਂ ਦੀ ਰਾਖੀ ਕੀਤੀ ਜਾਵੇਗੀ। ਹੋਰ ਵੀ ਮਹੱਤਵਪੂਰਨ ਗੱਲ ਇਹ ਹੈ ਕਿ ਸਥਾਨਕ ਬਸ਼ਿੰਦਿਆਂ ਦੀਆਂ ਪੰਚਾਇਤਾਂ ਰਾਹੀਂ ਉਹਨਾਂ ਦੀ ਸਹਿਮਤੀ ਲੈਣ ਉਪਰੰਤ ਹੀ ਪ੍ਰੋਜੈਕਟ ਨੂੰ ਗਰੀਨ ਸਿਗਨਲ ਦਿੱਤਾ ਜਾ ਸਕਦਾ ਹੈ। ਸੈਕਸੇਨਾ ਕਮੇਟੀ ਮੁਤਾਬਕ ਇਹ ਅਮਲ ਲਾਗੂ ਕੀਤਾ ਜਾਂਦਾ। ਇਸ ਤੋਂ ਭੈੜੀ ਗੱਲ, ਰਾਜ ਸਰਕਾਰ ਆਪਣੀ ਗਲਤੀ 'ਤੇ ਪਰਦਾ ਪਾਉਂਦੀ ਹੈ। ਵੇਦਾਂਤਾਂ 'ਤੇ ਕੀਤਾ ਦੋਸ਼ ਅਰੋਪਣ ਨਾਲ ਸਾਨੂੰ ਚੌਂਕਣਾ ਨਹੀਂ ਚਾਹੀਦਾ। ਪਰ ਇਸ ਦੇ ਦੋਸ਼ ਮੁਕਤ ਹੋਣ 'ਤੇ ਚੌਂਕਣ ਵਾਲੀ ਗੱਲ ਹੈ।

ਵੱਡਾ ਸੁਆਲ ਇਹ ਹੈ ਕਿ ਖਣਿਜਾਂ ਨਾਲ ਅਮੀਰ ਖੇਤਰਾਂ ਦੇ ਭਵਿੱਖੀ ਵਿਕਾਸ ਬਾਰੇ ਫੈਸਲਾ ਕਿਵੇਂ ਲਿਆ ਜਾਵੇ? ਸਾਨੂੰ ਆਧੁਨਿਕ ਭਾਰਤ ਦੀ ਕਾਰਟੋਗਰਾਫ਼ੀ ਨੂੰ ਸਮਝਣ ਦੀ ਲੋੜ ਹੈ। ਨਕਸ਼ਾ ਚੁੱਕੋ, ਪਹਿਲਾਂ ਉਹਨਾਂ ਜਿਲ੍ਹਿਆਂ ਦੀ ਨਿਸ਼ਾਨਦੇਹੀ ਕਰੋ ਜਿੱਥੇ ਅਮੀਰ ਅਤੇ ਸੰਘਣੇ ਜੰਗਲਾਂ ਦਾ ਖਜ਼ਾਨਾ ਹੈ। ਫਿਰ ਪਾਣੀਆਂ ਦੀ ਦੌਲਤ ਕੋਲ ਜਾਓ, ਉਹ ਦਰਿਆ ਅਤੇ ਚਸ਼ਮੇ, ਜੋ ਸਾਡੀ ਪਿਆਸ ਬੁਝਾਉਂਦੇ ਹਨ। ਤੀਸਰਾ, ਮੁਲਕ ਦੇ ਖਣਿਜਾਂ ਦੀ ਦੌਲਤ ਵੱਲ ਦੇਖੋ, ਜਿੱਥੇ ਲੋਹੇ, ਕੋਲੇ, ਬੌਕਸਾਈਟ ਆਦਿ ਮਿਲਦਾ ਹੈ ਜੋ ਸਾਡੇ ਮੁਲਕ ਨੂੰ ਅਮੀਰੀ ਬਖਸ਼ਦੇ ਹਨ। ਤੁਸੀਂ ਦੇਖੋਗੇ, ਇਹ ਤਿੰਨੋਂ ਕਿਸਮਾਂ ਦੀ ਦੌਲਤ ਇਕੱਠੀ ਹੀ ਮਿਲਦੀ ਹੈ।

ਪਰ ਇੱਥੇ ਹੀ ਨਾ ਰੁਕੋ। ਇਸ ਨਕਸ਼ੇ 'ਤੇ ਇੱਕ ਹੋਰ ਨਿਸ਼ਾਨ ਲਾਓ, ਜਿੱਥੇ ਸਭ ਤੋਂ ਗਰੀਬ ਲੋਕ ਰਹਿੰਦੇ ਹਨ। ਇਹ ਮੁਲਕ ਦੇ ਕਬਾਇਲੀ ਜਿਲ੍ਹੇ ਹਨ। ਤੁਸੀਂ ਦੇਖੋਗੇ, ਇਸ ਵਿੱਚ ਮੁਕੰਮਲ ਸੁਮੇਲ ਹੈ। ਬਹੁਤ ਹੀ ਅਮੀਰ ਧਰਤੀ ਜਿੱਥੇ ਬਹੁਤ ਹੀ ਗਰੀਬ ਲੋਕ ਰਹਿੰਦੇ ਹਨ। ਫਿਰ ਲਾਲ ਰੰਗ ਦੇ ਘੇਰੇ 'ਚ ਪ੍ਰਵੇਸ਼ ਕਰੋ। ਇਹ ਉਹੀ ਜਿਲ੍ਹੇ ਹਨ, ਜਿੱਥੇ ਨਕਸਲਾਈਟ ਘੁੰਮ ਰਹੇ ਹਨ, ਜਿੱਥੇ ਸਰਕਾਰ ਕਹਿੰਦੀ ਹੈ ਕਿ ਉਹ ਆਪਣੇ ਹੀ ਲੋਕਾਂ ਖਿਲਾਫ਼ ਲੜ ਰਹੀ ਹੈ। ਇਹ ਮਾੜੇ ਵਿਕਾਸ ਦਾ ਸਬਕ ਹੈ, ਜਿਸ ਵਿੱਚੋਂ ਸਾਨੂੰ ਸਿੱਖਣ ਦੀ ਲੋੜ ਹੈ।

ਸਮੱਸਿਆ ਇਹ ਹੈ ਕਿ ਖਾਣਾਂ, ਕੁਦਰਤੀ ਸੋਮਿਆਂ, ਖਣਿਜਾਂ ਨੂੰ ਬਰਬਾਦ ਕਰਦੀਆਂ ਹਨ ਅਤੇ ਜ਼ਮੀਨ, ਜੰਗਲਾਂ, ਪਾਣੀ ਦਾ ਮੁੱਲ ਘਟਾਉਂਦੀਆਂ ਹਨ, ਜਿੰਨ੍ਹਾਂ ਦੇ ਆਸਰੇ ਲੋਕ

ਪਲਦੇ ਹਨ। ਇਸ ਤੋਂ ਵੀ ਮਾੜੀ ਗੱਲ ਹੈ, ਜੋ ਮਸਲੇ ਨੂੰ ਹੋਰ ਗੁੰਝਲਦਾਰ ਬਣਾਉਂਦੀ ਹੈ। ਆਧੁਨਿਕ ਖਾਣਾਂ ਦਾ ਪੁੱਟਣਾ ਅਤੇ ਸਨਅਤੀ ਖੇਤਰ, ਉਸ ਜੀਵਨ ਨਿਰਬਾਹ ਦਾ ਕੋਈ ਬਦਲ ਨਹੀਂ ਦਿੰਦਾ, ਜੋ ਇਹ ਖੋਹ ਲੈਂਦਾ ਹੈ। ਆਧੁਨਿਕ ਸਨਅਤ, ਸਥਾਨਕ ਲੋਕਾਂ ਨੂੰ ਨਿਗੂਣਾ ਰੁਜ਼ਗਾਰ ਦਿੰਦੀ ਹੈ। 1 ਮਿਲੀਅਨ ਟਨਦੀ ਸਮਰੱਥਾ ਵਾਲੀ ਸੋਧਕ ਸਨਅਤ ਲਈ ਸਿਰਫ਼ 500 ਪੱਕੇ ਬੰਦਿਆਂ ਦੀ ਲੋੜ ਹੈ। ਬਾਕੀ 1000 ਸਿਰਫ਼ ਠੇਕੇ ਦੀ ਭਰਤੀ ਹੋਵੇਗੀ। ਆਧੁਨਿਕ ਮਸ਼ੀਨੀ ਖਾਣਾਂ ਦੀ ਖੁਦਾਈ ਲਈ ਏਦੂੰ ਵੀ ਘੱਟ ਬੰਦਿਆਂ ਦੀ ਲੋੜ ਹੈ। ਜਦੋਂ ਕਿ ਸਥਾਨਕ ਲੋਕ, ਕਿਸੇ ਵੀ ਹੁਨਰ ਤੋਂ ਵਾਂਝੇ ਹੋਣ ਕਰਕੇ, ਕੋਈ ਨੌਕਰੀ ਨਹੀਂ ਲੈ ਸਕਦੇ। ਸਿੱਟੇ ਵਜੋਂ ਉਹ ਜ਼ਮੀਨ ਹੀ ਨਹੀਂ, ਰੁਜ਼ਗਾਰ ਤੋਂ ਵੀ ਮਹਿਰੂਮ ਹੋ ਜਾਂਦੇ ਹਨ।

ਇਸ ਤਰ੍ਹਾਂ ਵਿਦਾਤਾਂ ਅਤੇ ਹੋਰ ਹਜ਼ਾਰਾਂ ਵਾਤਾਵਰਣਕ ਸਮੱਸਿਆਵਾਂ ਜੋ ਆਧੁਨਿਕ ਵਿਕਾਸ ਨਲ ਪੈਦਾ ਹੋਈਆਂ ਹਨ, ਗਰੀਬ ਲੋਕਾਂ ਨੂੰ ਹੋਰ ਗਰੀਬ ਬਣਾਉਂਣਗੀਆਂ।

ਇਹ ਗਰੀਬਾਂ ਦਾ ਵਾਤਾਵਰਣਵਾਦ ਹੈ। ਉਹ ਸਾਨੂੰ ਕੁਦਰਤੀ ਸਾਧਨਾਂ ਦੇ ਮੁੱਲ ਬਾਰੇ ਸਿੱਖਿਅਤ ਕਰ ਰਹੇ ਹਨ। ਉਹਨਾਂ ਨੂੰ ਪਤਾ ਹੈ ਕਿ ਉਹ ਧਰਤੀ, ਜੰਗਲ ਅਤੇ ਆਪਣੇ ਖੇਤਰ ਵਿੱਚਲੇ ਪਾਣੀ ਉੱਪਰ ਨਿਰਭਰ ਹਨ। ਉਹਨਾਂ ਨੂੰ ਪਤਾ ਹੈ, ਜਦੋਂ ਇਹ ਸੋਮੇ ਵਿਗੜ ਗਏ ਜਾਂ ਖੁੱਸ ਗਏ, ਉਹਨਾਂ ਦਾ ਕੋਈ ਭਵਿੱਖ ਨਹੀਂ। ਉਹਨਾ ਲਈ ਵਾਤਾਵਰਣ ਐਯਾਸ਼ੀ ਨਹੀਂ, ਸਗੋਂ ਜੀਵਨ ਦਾ ਆਧਾਰ ਹੈ।

ਇਸ ਲਈ ਵਿਦਾਤਾਂ ਬਾਰੇ ਫੈਸਲਾ ਖਤਰੇ ਦੀ ਘੰਟੀ ਹੈ। ਇਹ ਸਾਥੋਂ ਮੰਗ ਕਰਦਾ ਹੈ ਕਿ ਅਸੀਂ ਆਵਦੇ ਵਣਜ ਵਿਹਾਰ ਜੋ ਲੋਕਾਂ ਅਤੇ ਵਾਤਾਵਰਣ ਨਾਲ ਸੰਬੰਧਤ ਹੈ, ਸੰਬੰਧੀ ਤਰੀਕਿਆਂ 'ਚ ਤਬਦੀਲੀ ਕਰੀਏ।

ਪਹਿਲਾ, ਤਰੱਕੀ ਦੇ ਅਮਲ 'ਚ ਲੋਕਾਂ ਦੀ ਪੁੱਛ ਦੱਸ ਹੋਵੇ। ਅਸੀਂ ਉਹਨਾਂ ਦੇ ਵਸੀਲੇ ਖੋਹ ਨਹੀਂ ਸਕਦੇ। (ਇਹਨਾਂ ਦੇ ਇਵਜ਼ 'ਚ ਬਿਨਾਂ ਕੁਝ ਦਿੱਤਿਆਂ) ਉਹਨਾਂ ਦੇ ਪਾਣੀ ਅਤੇ ਜੰਗਲ ਦੂਸ਼ਤ ਨਹੀਂ ਕਰ ਸਕਦੇ। ਇਸ ਲਈ Mines and Minerals (Development and Regulation) Act ਦੇ ਡਰਾਫਟ ਦੇ ਹੱਕ 'ਚ ਖੜ੍ਹਨ ਦੀ ਲੋੜ ਹੈ ਜੋ ਮੁਨਾਫ਼ੇ ਵਿੱਚ ਹਿੱਸੇਦਾਰੀ ਦੀ ਜ਼ਮਾਨੀ ਕਰਦਾ ਹੈ ਜਿਸਦੀ ਥੁੜ ਦ੍ਰਿਸ਼ਟੀ ਵਾਲੇ ਸਨਅਤਕਾਰ ਵਿਰੋਧ ਕਰ ਰਹੇ ਹਨ।

ਦੂਸਰਾ, ਸਾਨੂੰ ਜਮਹੂਰੀਅਤ ਬਾਰੇ ਗੰਭੀਰ ਹੋਣ ਦੀ ਲੋੜ ਹੈ। ਫਾਰੈਸਟ ਰਾਈਟਸ ਐਕਟ ਵਿੱਚ ਦਿੱਤੇ ਲੋਕਾਂ ਦੇ 'ਵੀਟੋ' ਦੇ ਅਧਿਕਾਰ ਅਜੇਹੇ ਪ੍ਰੋਜੈਕਟਾਂ ਖਿਲਾਫ਼ ਵਰਤੋਂ ਹੋਵੇਗੀ। ਇੱਥੇ, ਸਾਨੂੰ ਦੋ ਅਰਥ ਸੰਭਾਵਨਾਵਾਂ ਨੂੰ ਸਵੀਕਾਰ ਕਰਨ ਦੀ ਲੋੜ ਹੈ। ਪਹਿਲਾ, ਪ੍ਰੋਜੈਕਟ ਦੇ ਪੈਰੋਕਾਰਾਂ ਨੂੰ ਆਪਣਾ ਪਿਛਲਾ ਕੰਮ ਢੰਗ ਸੁਧਾਰਨ ਲਈ ਕਰੜੀ ਮਿਹਨਤ ਕਰਨੀ ਹੋਵੇਗੀ ਤਾਂ ਕਿ ਸਥਾਨਕ ਲੋਕਾਂ ਨੂੰ ਵਿੱਚ ਸ਼ਾਮਿਲ ਕੀਤਾ ਜਾਵੇ। ਦੂਸਰਾ, ਸਾਨੂੰ ਥੋੜੇ ਨੂੰ ਬਹੁਤੇ ਜਿੰਨਾ ਵਰਤਣ ਦੀ ਜਾਂਚ ਸਿੱਖਣੀ ਪਵੇਗੀ। ਅਸੀਂ ਖਾਣਾਂ 'ਚੋਂ ਸਾਰੇ ਖਣਿਜਾਂ ਨੂੰ ਨਹੀਂ ਕੱਢ ਸਕਦੇ, ਮਨਇੱਛਤ ਸਨਅਤੀ ਵਿਕਾਸ ਲਈ ਸਾਰੀ ਜ਼ਮੀਨ ਅਤੇ ਪਾਣੀਆਂ ਨੂੰ ਕਬਜ਼ੇ 'ਚ ਨਹੀਂ ਲੈ ਸਕਦੇ। **ਸਾਨੂੰ ਆਪਣੀਆਂ ਲੋੜਾਂ ਘਟਾਉਣੀਆਂ ਪੈਣਗੀਆਂ ਅਤੇ ਕਬਜੇ 'ਚ ਲਈ ਧਰਤੀ ਦੇ ਹਰ ਇੰਚ, ਪੁੱਟੇ ਗਏ ਖਣਿਜਾਂ ਦੇ ਹਰ ਟਨ ਅਤੇ ਵਰਤੇ ਗਏ ਪਾਣੀ ਦੇ ਹਰ ਤੁਪਕੇ ਲਈ ਆਪਣੀ ਕੁਸ਼ਲਤਾ ਵਧਾਉਣੀ ਪਵੇਗੀ।**

ਭਵਿੱਖ ਵੱਲ ਜਾਂਦੇ ਦੁਰਗਮ ਰਾਹ ਲਈ, ਇਹ ਅਸਲੋਂ ਹੀ ਔਖਾ ਅਮਲ ਹੈ। ਵਿਕਾਸ ਲਈ ਕੋਈ ਵੀ ਛੋਟਾ ਰਾਹ ਨਹੀਂ। ਵਿਦਾਤਾਂ ਨੂੰ ਹੁਣ ਤੱਕ ਇਹ ਪਤਾ ਲੱਗ ਗਿਆ ਹੋਵੇਗਾ।

❑❑ ('Down to Earth' 'ਚੋਂ, ਧੰਨਵਾਦ ਸਹਿਤ)

---

*ਪੰਨਾ 12 ਦੀ ਬਾਕੀ*

ਜਾ ਸਕਦਾ ਹੈ ਕਿਉਂਕਿ ਸੁਸਾਇਟੀ ਨੂੰ ਪਤਾ ਹੈ ਕਿ ਨਾ ਤਾਂ ਇਹ ਕੁੰਡਲੀ ਦੇਖ ਕੇ ਇਹ ਦੱਸ ਸਕਦੇ ਹਨ ਕਿ ਇਹ ਵਿਆਹੇ ਦੀ ਹੈ ਜਾਂ ਅਣਵਿਆਹੇ ਦੀ ਅਤੇ ਨਾ ਹੀ ਇਹ ਦੱਸ ਸਕਦੇ ਹਨ ਕਿ ਇਹ ਜਿਉਂਦੇ ਵਿਅਕਤੀ ਦੀ ਹੈ ਜਾਂ ਮੁਰਦਾ ਦੀ। ਭਾਵ ਕੁੰਡਲੀ ਦੇਖ ਕੇ ਕੁਝ ਵੀ ਦੱਸਣਾ ਸੰਭਵ ਨਹੀਂ ਹੈ। ਜੋਤਿਸ਼ ਨੂੰ ਮਾਨਤਾ ਦੇਣ ਵਾਲਿਆਂ ਦੇ ਬੱਚਿਆਂ ਦਾ ਸਭ ਤੋਂ ਵੱਧ ਨੁਕਸਾਨ ਇਹੀ ਯੋਗ ਕਰਦਾ ਹੈ ਕਿਉਂਕਿ ਮੰਗਲੀਕ ਬੱਚੇ ਲਈ ਬਰਾਬਰ ਦੀ ਪੜ੍ਹਾਈ, ਬਰਾਬਰ ਦੀ ਉਮਰ ਤੇ ਰੰਗ-ਬੰਨ ਸਭ ਪਾਸੇ ਰਹਿ ਜਾਂਦੇ ਹਨ ਸਗੋਂ ਕੁੰਡਲੀ ਮਿਲਾਨ ਸਮੇਂ ਸਿਰਫ ਮੰਗਲੀਕ ਹੋਣ ਦਾ ਖਿਆਲ ਹੀ ਬਹੁਤਾ ਰੱਖਿਆ ਜਾਂਦਾ ਹੈ। ਪਰ ਅਸਲ ਵਿਚ ਵਿਆਹ ਦੀ ਕਾਮਯਾਬੀ ਦਾ ਰਾਜ਼ ਮੰਗਲੀਕ ਯੋਗ ਦੇਖਣਾ ਨਹੀਂ ਸਗੋਂ ਬਰਾਬਰ ਦੀ ਪੜ੍ਹਾਈ, ਰੰਗ-ਬੰਨ ਤੇ ਵਿਚਾਰਾਂ ਆਦਿ ਦਾ ਮਿਲਣਾ ਹੀ ਹੈ। 94174-36156

❑❑

---

## ਤੁਹਾਡੇ ਧਿਆਨ ਲਈ

ਇਸ ਵਾਰ ਮੈਗਜ਼ੀਨ 'ਚ ਛਪਦੇ ਰੈਗੂਲਰ ਕਾਲਮਾਂ 'ਹਵਾ 'ਚ ਲਿਖੇ ਹਰਫ਼', 'ਬੱਚਿਆਂ ਦਾ ਕੋਨਾ' ਤੇ 'ਆਓ ਜਾਦੂ ਸਿੱਖੀਏ' ਨੂੰ ਅਸੀਂ ਕੁਝ ਤਕਨੀਕੀ ਕਾਰਣਾਂ ਕਾਰਣ ਨਹੀਂ ਛਾਪ ਸਕੇ। ਅਗਲੇ ਅੰਕਾਂ ਤੋਂ ਰੈਗੂਲਰ ਛਾਪਾਂਗੇ। ਰੈਗੂਲਰ ਕਾਲਮਾਂ ਲਈ ਤੁਹਾਡੇ ਸਹਿਯੋਗ ਦੀ ਜ਼ਰੂਰਤ ਹਮੇਸ਼ਾ ਬਣੀ ਰਹਿੰਦੀ ਹੈ। ਤੁਹਾਡੇ ਹੁੰਗਾਰੇ ਦੀ ਉਡੀਕ 'ਚ ......*ਅਦਾਰਾ ਤਰਕਸ਼ੀਲ*, 094173-62085

gondarasa@yahoo.com, ramswarn@gmail.com

ਅਗਲੇ ਅੰਕ (ਨਵੰਬਰ-ਦਸੰਬਰ) 'ਚ




- ਬਾਰਾਮੂਡਾ ਤਿਕੋਣ: ਵਿਜੈ ਬੰਬੇਲੀ
- ਕੀ ਹਨ ਸੂਰਜੀ ਧੱਬੇ: ਹਰਚੰਦ ਭਿੰਡਰ
- ਤੇ ਹੋਰ ਗਿਆਨ ਵਰਧਕ ਰਚਨਾਵਾਂ



# 'ਕਸੂਤੇ' ਵਿਅਕਤੀ, 'ਕਸੂਤੀ' ਵਿਵਸਥਾ

ਵਸੀਮ ਅਲਤਾਫ਼

25 ਜੁਲਾਈ ਐਤਵਾਰ ਦਾ ਦਿਨ ਹੈ, ਮੈਂ ਕੁਰਤੁਲੈਨ ਹੈਦਰ ਬਾਰੇ, ਇੱਕ ਨਿੱਜੀ ਚੈਨਲ ਦਾ ਪ੍ਰੋਗਰਾਮ ਦੇਖ ਰਿਹਾ ਹਾਂ। ਮੈਨੂੰ ਯਾਦ ਆਉਂਦਾ ਹੈ ਕਿ ਉਹ 1949 'ਚ ਪਾਕਿਸਤਾਨ ਆਈ। ਉਸ ਵੇਲੇ ਤੱਕ, ਉਹ ਕੌਮਾਂਤਰੀ ਪ੍ਰਸਿੱਧੀ ਪ੍ਰਾਪਤ ਕਰ ਚੁੱਕੀ ਸੀ। ਉਸ ਨੇ ਪ੍ਰੈੱਸ ਇਨਫਰਮੇਸ਼ਨ ਡੀਪਾਰਟਮੈਂਟ ਵਿਖੇ ਨੌਕਰੀ ਲੈ ਲਈ ਅਤੇ ਉੱਥੇ ਕੁਝ ਸਮਾਂ ਕੰਮ ਕੀਤਾ। ਉਸ ਦਾ ਮਹਾਨ ਨਾਵਲ 'ਅੱਗ ਦਾ ਦਰਿਆ' 1959 ਵਿੱਚ ਛਪਿਆ। ਇਸ ਨਾਵਲ ਵਿੱਚ ਉਸ ਨੇ ਦੋ ਕੌਮਾਂ ਦੇ ਸਿਧਾਂਤ ਨੂੰ ਰੱਦ ਕਰਦਿਆਂ ਭਾਰਤ-ਪਾਕ ਵੰਡ ਬਾਰੇ ਮਹੱਤਵਪੂਰਨ ਸੁਆਲ ਖੜ੍ਹੇ ਕੀਤੇ। ਇਸ ਗੱਲ ਨੇ ਉਸ ਦਾ ਪਾਕਿਸਤਾਨ ਵਿੱਚ ਰਹਿਣਾ ਦੁੱਭਰ ਕਰ ਦਿੱਤਾ। ਉਸ ਨੇ ਪਾਕਿਸਤਾਨ ਛੱਡ ਦਿੱਤਾ ਅਤੇ ਭਾਰਤ ਵਿੱਚ ਪੱਕੇ ਤੌਰ 'ਤੇ ਵਾਪਸ ਆ ਗਈ।

ਸਾਹਿਰ ਲੁਧਿਆਣਵੀਂ ਉਰਦੂ ਭਾਸ਼ਾ ਦਾ ਕਮਾਲ ਦਾ ਰੋਮਾਂਸਵਾਦੀ ਕਵੀ ਸੀ, ਜੋ 1943 'ਚ ਲਾਹੌਰ ਆ ਵਸਿਆ। ਉਸ ਨੇ ਕਈ ਸਾਹਿਤਕ ਪੱਤਰਕਾਵਾਂ 'ਚ ਕੰਮ ਕੀਤਾ। ਵੰਡ ਤੱਕ ਸਭ ਕੁਝ ਠੀਕ ਚੱਲਦਾ ਰਿਹਾ। ਫਿਰ ਉਸਦੇ ਖੱਬੇ ਪੱਖੀ ਝੁਕਾ ਵਾਲੇ ਵਿਚਾਰਾਂ ਅਤੇ ਲਿਖਤਾਂ ਕਾਰਨ, ਪਾਕਿਸਤਾਨ ਦੀ ਸਰਕਾਰ ਨੇ ਉਸਨੇ ਗ੍ਰਿਫ਼ਤਾਰੀ ਵਾਰੰਟ ਜਾਰੀ ਕਰ ਦਿੱਤੇ। ਉਹ 1949 ਵਿੱਚ ਬਚ ਕੇ ਭਾਰਤ ਭੱਜ ਆਇਆ, ਫਿਰ ਮੁੜ ਕੇ ਵਾਪਸ ਨਹੀਂ ਵੇਖਿਆ।

ਸਾਜਦ ਜ਼ਹੀਰ ਪ੍ਰਸਿੱਧ ਅਗਾਂਹਵਧੂ ਮਾਰਕਸਵਾਦੀ ਚਿੰਤਕ ਅਤੇ ਇਨਕਲਾਬੀ, ਵੰਡ ਤੋਂ ਬਾਅਦ ਪਾਕਿਸਤਾਨ ਚਲਾ ਗਿਆ। ਉੱਥੇ ਰਾਵਲਪਿੰਡੀ ਕਾਨਸਪੀਰੇਸੀ ਕੇਸ ਵਿੱਚ ਦੋਸ਼ੀ ਨਾਮਜ਼ਦ ਹੋਇਆ ਫਿਰ ਉਸ ਨੂੰ 1954 'ਚ ਦੇਸ਼ਬਦਰ ਕਰਕੇ ਭਾਰਤ ਵਿਚ ਭੇਜ ਦਿੱਤਾ।

ਉਸਤਾਦ ਬੜੇ ਗੁਲਾਮ ਅਲੀ ਖਾਂ ਪਾਕਿਸਤਾਨੀ ਸ਼ਹਿਰੀ ਸੀ ਅਤੇ ਉਹ ਉੱਪ ਮਹਾਂਦੀਪ ਦਾ ਮਹਾਨ ਕਲਾਸੀਕਲ ਗਾਇਕ ਸੀ। ਉਹ ਆਪਣੀ ਕਲਾ ਅਤੇ ਸਖਸ਼ੀਅਤ ਵੱਲ ਪਾਕਿਸਤਾਨੀਆਂ ਦੀ ਬੇਰੁਖੀ ਦੇਖ ਕੇ, ਭਰਮਮੁਕਤ ਹੋ ਗਿਆ। ਉਸ ਨੇ ਭਾਰਤ ਦੇ ਵੀਜ਼ੇ ਲਈ ਦਰਖਾਸਤ ਦਿੱਤੀ ਅਤੇ ਫਿਰ 1957-58 'ਚ ਭਾਰਤ ਆ ਕੇ ਵੱਸ ਗਿਆ। ਉਸ ਨੇ ਬਾਕੀ ਜ਼ਿੰਦਗੀ ਬੜੀ ਖੁਸ਼ਗਵਾਰ ਬਿਤਾਈ।

ਉੱਪਰਲੇ ਸਾਰੇ 'ਕਸੂਤੇ ਵਿਅਕਤੀਆਂ' ਨੂੰ ਭਾਰਤ ਸਰਕਾਰ ਵੱਲੋਂ ਕਿੰਨੇ ਹੀ ਸਨਮਾਨਾਂ ਨਾਲ ਨਿਵਾਜਿਆ ਗਿਆ।

ਸਹਾਅਦਤ ਹਸਨ ਮੰਟੋ 1947 ਵਿੱਚ ਭਾਰਤ ਛੱਡ ਕੇ ਪਾਕਿਸਤਾਨ ਚਲਾ ਗਿਆ। ਉੱਥੇ ਉਸ ਦੀਆਂ ਲਿਖਤਾਂ ਵਿੱਚ 'ਅਸ਼ਲੀਲਤਾ' ਬਦਲੇ ਤਿੰਨ ਵਾਰ ਮੁਕੱਦਮੇ ਚੱਲੇ। ਟੁੱਟੇ ਹੋਏ ਦਿਲ ਅਤੇ ਮੰਦਹਾਲੀ ਦੀ ਹਾਲਤ 'ਚ ਉਹ 42 ਵਰ੍ਹਿਆਂ ਦੀ ਉੱਮਰ 'ਚ ਮਰ ਗਿਆ। ਬੰਬਈ ਵਿੱਚ ਰਹਿੰਦਿਆਂ 'ਫੁਟਪਾਥ' ਅਤੇ 'ਹਮਲੋਗ' ਵਰਗੀਆਂ ਯਾਦਗਾਰੀ ਫਿਲਮਾਂ ਦਾ ਨਿਰਦੇਸ਼ਨ ਦੇਣ ਵਾਲੇ ਅਤੇ ਮਾਰਕਸਵਾਦੀ ਕਾਰਕੁੰਨ, ਜੀਆ ਸਰਹੱਦੀ ਨੇ ਵੰਡ ਤੋਂ ਬਾਅਦ, ਪਾਕਿਸਤਾਨ ਵਸਣ ਦਾ ਫੈਸਲਾ ਕੀਤਾ। ਉੱਕੇ ਜਾ ਕੇ ਉਸ ਨੇ ਆਪਣੀ ਇਕਲੌਤੀ ਫਿਲਮ 'ਰਾਹਗੁਜ਼ਰ' ਦਾ ਨਿਰਦੇਸ਼ਨ ਕੀਤਾ, ਜੋ ਉਸ ਦੀ ਆਖਰੀ ਫਿਲਮ ਸਿੱਧ ਹੋਈ। ਜੀਆ ਉਲ ਹੱਕ ਦੇ ਫੌਜ਼ੀ ਰਾਜ ਅੰਦਰ, ਫੌਜ ਨੇ ਉਸ ਨੂੰ ਚੁੱਕ ਕੇ ਬੜੀਆਂ ਮਾੜੀਆਂ ਹਾਲਤਾਂ ਵਾਲੀ ਜੇਲ੍ਹ ਵਿੱਚ ਸੁੱਟ ਦਿੱਤਾ। ਉਸ ਉੱਪਰ ਮਾਰਕਸਵਾਦ ਵੱਲ ਝੁਕਾਅ ਅਤੇ ਦੇਸ਼ ਧ੍ਰੋਹ ਦੇ ਦੋਸ਼ ਲਾਏ ਗਏ। ਰਿਹਾਅ ਹੋਣ ਤੋਂ ਬਾਅਦ, ਪਾਕਿਸਤਾਨ ਛੱਡ ਕੇ ਉਹ ਪੱਕੇ ਤੌਰ 'ਤੇ ਬਰਤਾਨੀਆ ਵਿੱਚ ਵੱਸ ਗਿਆ। ਅਹਿਮਦ ਫੈਜ਼, 20ਵੀਂ ਸਦੀ ਦਾ ਮਹਾਨ ਉਰਦੂ ਸ਼ਾਇਰ, ਸੇਫਟੀ ਐਕਟ ਅਤੇ ਰਾਵਲਪਿੰਡੀ ਕਾਨਸਪੀਰੇਸੀ ਕੇਸ ਅਧੀਨ ਗ੍ਰਿਫ਼ਤਾਰ ਕੀਤਾ ਗਿਆ। ਫੇਰ ਉਸ ਨੂੰ ਚਾਰ ਸਾਲ ਦੀ ਕੈਦ ਹੋਈ।

ਪ੍ਰੋ: ਅਬਦੂਸਲਾਮ ਕੌਮਾਤਰੀ ਪ੍ਰਸਿੱਧੀ ਵਾਲੇ ਪਾਕਿਸਤਾਨੀ ਭੌਤਿਕ ਵਿਗਿਆਨੀ ਨੂੰ, ਉਸ ਦੇ ਆਪਣੇ ਵਤਨ ਨੇ ਉਸਦੇ ਧਾਰਮਿਕ ਵਿਸ਼ਵਾਸ਼ਾਂ ਕਰਕੇ ਦੁਰਕਾਰਿਆ। ਉਹ ਇਟਲੀ ਚਲਾ ਗਿਆ ਤੇ ਉੱਥੇ ਹੀ ਵੱਸ ਗਿਆ। ਇਸਲਾਮ ਦੀ ਧਰਤੀ 'ਤੇ ਉਸ ਦਾ ਕਤਲ ਹੋ ਸਕਦਾ ਸੀ, ਪਰੰਤੂ ਉਸ ਦੇ ਭੌਤਿਕ ਵਿਗਿਆਨ ਦੇ ਖੇਤਰ ਵਿੱਚ ਪਾਏ ਯੋਗਦਾਨ ਬਦਲੇ, ਪੱਛਮ ਨੇ ਉਸ ਨੂੰ ਨੋਬਲ ਇਨਾਮ ਨਾਲ ਸਨਮਾਨਿਤ ਕੀਤਾ।

ਉਸਤਾਦ ਦਾਮਨ, ਆਪਣੀ ਕਿਸਮ ਦੀ ਸ਼ਾਇਰੀ ਕਰਕੇ ਪ੍ਰਸਿੱਧ ਸੀ। ਆਪਣੇ ਆਧੁਨਿਕ ਵਿਚਾਰਾਂ ਕਰਕੇ, ਉਹ ਕਈ ਵਾਰ ਜੇਲ੍ਹ ਗਿਆ। ਪੰਡਤ ਜਵਾਹਰ ਲਾਲ ਨਹਿਰੂ ਨੇ ਉਸ ਨੂੰ ਭਾਰਤੀ ਨਾਗਰਿਕਤਾ ਦੇਣ ਦੀ ਆਫ਼ਰ ਦਿੱਤੀ ਸੀ, ਪਰ ਜੋ ਉਸਨੇ ਨਾ ਮੰਨੀ। ਉਸ ਦੇ ਢੱਠੇ ਘਰ 'ਚੋਂ ਮਿਲੇ ਬੰਬ ਦੇ ਆਧਾਰ 'ਤੇ, ਜ਼ੁਲਫਕਾਰ ਅਲੀ ਭੁੱਟੋ ਦੀ ਸਰਕਾਰ ਨੇ ਮੁਕੱਦਮਾ ਚਲਾਇਆ ਤੇ ਉਸ ਨੂੰ ਜੇਲ੍ਹ ਭੇਜ ਦਿੱਤਾ। ❑❑

ਪੇਸ਼ਕਸ਼ : ਕੰਵਲ ਧਾਲੀਵਾਲ, ਲੰਦਨ

(ਉਡਾਰੀ ਵੈਬਲੋਗ 'ਚੋਂ, ਧੰਨਵਾਦ ਸਾਹਿਤ)

# ਆਰ.ਓ. ਸਿਸਟਮ



ਸੁਰਜੀਤ, ਦਲ ਸਿੰਘ ਵਾਲਾ

ਪੰਜਾਬ ਦੇ ਬਹੁਤੇ ਹਿੱਸੇ ਵਿੱਚ ਮੁੱਢੋਂ ਹੀ ਧਰਤੀ ਹੇਠਲਾ ਪਾਣੀ, ਲੋੜੋਂ ਵੱਧ ਹਲਕੀਆਂ ਧਾਤਾਂ ਅਤੇ ਭਾਰੀਆਂ ਧਾਤਾਂ ਦੇ ਲੂਣ, ਫਲੋਰਾਈਡ ਅਤੇ ਨਾਈਟਰੇਟ ਲੂਣ ਬਹੁਤ ਹੀ ਵੱਧ ਮਾਤਰਾ ਵਿੱਚ ਹੋਣ ਕਰਕੇ ਪੀਣਯੋਗ ਨਹੀਂ ਸੀ। ਪਿਛਲੇ ਤੀਹ ਕੁ ਸਾਲਾਂ ਤੋਂ ਲੋੜੋਂ ਵੱਧ ਖਾਦਾਂ ਤੇ ਖੇਤੀਬਾੜੀ ਜ਼ਹਿਰਾਂ ਦੀ ਵਰਤੋਂ ਹੋਣ ਕਰਕੇ ਇਹਨਾਂ ਖਾਦਾਂ ਅਤੇ ਜ਼ਹਿਰਾਂ ਦਾ ਕੁਝ ਹਿੱਸਾ ਪਾਣੀ ਵਿੱਚ ਘੁਲ ਕੇ ਧਰਤੀ ਵਿੱਚੋਂ ਹੋ ਕੇ ਧਰਤੀ ਹੇਠਲੇ ਪਾਣੀ ਨਾਲ ਮਿਲ ਕੇ ਧਰਤੀ ਹੇਠਲੇ ਪਾਣੀ ਨੂੰ ਹੋਰ ਵੀ ਨਾ-ਪੀਣ ਯੋਗ ਬਣਾ ਰਿਹਾ ਹੈ। ਉਪਰੋਂ ਸਮੇਂ-ਸਮੇਂ ਦੀਆਂ ਸਰਕਾਰਾਂ ਦੀ ਅਣਗਹਿਲੀ ਤੇ ਭਾਈਵਾਲੀ ਕਾਰਨ ਰੰਗਾਈ, ਇਲੈਕਟਰੋਪਲੇਟਿੰਗ ਅਤੇ ਗੱਤੇ ਵਗੈਰਾ ਦੇ ਕਾਰਖਾਨਿਆਂ ਦਾ ਗੰਦਾ ਪਾਣੀ ਦਰਿਆਵਾਂ ਦੇ ਪਾਣੀਆਂ ਵਿੱਚ ਸੁੱਟਿਆ ਜਾ ਰਿਹਾ ਹੈ ਜਿਸ ਕਾਰਨ ਦਰਿਆਵਾਂ ਤੇ ਨਹਿਰਾਂ ਦਾ ਪਾਣੀ ਸਿੱਕੇ ਤੇ ਪਾਰੇ ਵਰਗੀਆਂ ਭਾਰੀ ਮਾਰੂ ਧਾਤਾਂ ਨਾਲ ਪ੍ਰਦੂਸ਼ਿਤ ਹੋ ਰਿਹਾ ਹੈ।

ਪੰਜਾਬ ਦੇ ਅੱਧ ਤੋਂ ਵੱਧ ਹਿੱਸੇ ਵਿੱਚ ਧਰਤੀ ਹੇਠਲਾ ਪਾਣੀ ਪੀਤਾ ਜਾਂਦਾ ਹੈ ਅਤੇ ਬਹੁਤ ਹੀ ਘੱਟ ਵਸੋਂ ਨੂੰ ਸਰਕਾਰ ਜਾਂ ਮਿਊਂਸਪਲ ਕਮੇਟੀਆਂ ਵੱਲੋਂ ਦਰਿਆਈ ਜਾਂ ਨਹਿਰੀ ਪਾਣੀ ਫਿਲਟਰਾਂ ਨਾਲ ਸਾਫ਼ ਕਰਕੇ ਸਪਲਾਈ ਕੀਤਾ ਜਾਂਦਾ ਹੈ। ਇਸ ਪਾਣੀ ਦੀ ਸਾਫ਼-ਸੁਥਰੇ ਹੋਣ ਦਾ ਅੰਦਾਜ਼ਾ ਇਸ ਗੱਲੋਂ ਲਗਾਇਆ ਜਾ ਸਕਦਾ ਹੈ ਕਿ ਇੱਕ ਘਰ, ਇਸ ਪਾਣੀ ਨੂੰ ਸਾਫ਼ ਕਰਨ ਲਈ ਆਰ.ਓ. (R.O.) ਸਿਸਟਮ ਦੇ ਬਾਹਰ ਲਾਇਆ ਫਿਲਟਰ ਦਸ ਦਿਨਾਂ ਵਿੱਚ ਹੀ ਖਾਕੀ ਰੰਗ ਦਾ ਹੋ ਗਿਆ ਪਰ ਜੇ ਮਿਊਂਸਪਲ ਕਮੇਟੀ ਵੱਲੋਂ ਸਪਲਾਈ ਕੀਤੇ ਜਾਂਦੇ ਪਾਣੀ ਨੂੰ ਸਾਫ਼ ਵੀ ਮੰਨ ਲਈਏ ਤਾਂ ਵੀ ਕਾਰਖਾਨਿਆਂ ਵੱਲੋਂ ਇਸ ਵਿੱਚ ਸੁੱਟੇ ਗਏ ਪਾਰੇ ਅਤੇ ਸਿੱਕੇ ਦੇ ਘੁਲੇ ਲੂਣਾਂ ਨੂੰ ਮਿਊਂਸਪਲ ਕਮੇਟੀ ਵੱਲੋਂ ਵਰਤੇ ਜਾਂਦੇ ਸਧਾਰਨ ਫਿਲਟਰਾਂ ਨਾਲ ਪਾਣੀ ਵਿੱਚੋਂ ਬਾਹਰ ਨਹੀਂ ਕੱਢਿਆ ਜਾ ਸਕਦਾ।

ਇਹ ਭਾਰੀ ਧਾਤਾਂ, ਦੂਸਰੇ ਲੂਣ ਅਤੇ ਖਾਦਾਂ, ਜੋੜਾਂ ਦੇ ਦਰਦ ਤੋਂ ਲੈ ਕੇ ਕੈਂਸਰ ਵਰਗੇ ਰੋਗਾਂ ਨੂੰ ਜਨਮ ਦਿੰਦੀਆਂ ਹਨ। ਇਹ ਗੰਭੀਰ ਸਮੱਸਿਆ ਹੈ। ਇਸ ਲਈ ਲੋਕ ਔਖੇ ਹੋ ਕੇ ਵੀ ਇਸ ਦਾ ਹੱਲ, ਘਰੀਂ ਆਰ.ਓ. (R.O.) ਸਿਸਟਮ ਲਵਾ ਕੇ ਕਰ ਲੈਣ ਲਈ ਮਜ਼ਬੂਰ ਹਨ। ਬਹੁਤ ਕੰਪਨੀਆਂ ਆਰ.ਓ. (R.O.) ਸਿਸਟਮ ਵੇਚ ਰਹੀਆਂ ਹਨ। (R.O.) ਤੋਂ ਪੂਰਾ ਸ਼ਬਦ ਰਿਵਰਸ ਓਸਮੋਸਿਸ ਬਣਦਾ ਹੈ ਜੋ ਕਿ ਸਾਇੰਸ ਦਾ ਸ਼ਬਦ ਹੈ। ਸਾਡਾ ਸਰੀਰ ਵੀ ਇਸ ਦੀ ਵਰਤੋਂ ਕਰਦਾ ਹੈ।

ਕੁਦਰਤ ਵਿੱਚ ਉਸ ਵੇਲੇ ਹੁੰਦਾ ਹੈ ਜਦੋਂ ਇੱਕ ਖਾਸ ਕਿਸਮ ਦੀ ਝਿੱਲੀ ਦੇ ਦੋਨੋਂ ਪਾਸੇ ਪਾਣੀ ਹੋਵੇ ਜਿੰਨ੍ਹਾਂ ਵਿੱਚ ਇੱਕ ਪਾਸੇ ਵਾਲੇ ਪਾਣੀ ਵਿੱਚ ਜ਼ਿਆਦਾ ਲੂਣ ਘੁਲੇ ਹੋਣ ਤਾਂ ਘੱਟ ਲੂਣ ਵਾਲੇ ਪਾਸੇ ਦਬਾ ਵਧ ਜਾਂਦਾ ਹੈ, ਉੱਤੇ ਪਾਣੀ ਦੀ ਝਿੱਲੀ ਦੇ ਦੂਜੇ ਪਾਸੇ, ਜਿੱਧਰ ਪਾਣੀ ਵਿੱਚ ਵੱਧ ਲੂਣ ਹੋਣ, ਜਾਣ ਲੱਗਦਾ ਹੈ। ਪਰ ਜੇ ਝਿੱਲੀ ਦੇ ਉਸ ਪਾਸੇ ਜਿੱਧਰ ਜ਼ਿਆਦਾ ਲੂਣ ਹੋਣ, ਦਬਾ ਵਧਾ ਦਿੱਤਾ ਜਾਵੇ ਤਾਂ ਇਹ ਪ੍ਰਕਿਰਿਆ ਉਲਟ ਹੋ ਜਾਂਦੀ ਹੈ ਅਤੇ ਪਾਣੀ ਲੂਣ ਵਾਲੇ ਪਾਸਿਓਂ ਸਾਫ਼ ਪਾਣੀ ਦੂਜੇ ਪਾਸੇ ਜਾਣ ਲੱਗਦਾ ਹੈ। ਇਸ ਝਿੱਲੀ ਵਿੱਚੋਂ ਲੂਣਾਂ ਦੇ ਘੁਲੇ ਹੋਏ ਅਣੂੰ, ਜੋ ਬਹੁਤ ਹੀ ਛੋਟੇ ਹੁੰਦੇ ਹਨ, ਦੂਜੇ ਪਾਸੇ ਨਹੀਂ ਜਾ ਸਕੇ।

ਜ਼ਿਆਦਾਤਰ ਲੋਕਾਂ ਨੂੰ ਸਿਰਫ਼ ਏਨਾ ਹੀ ਪਤਾ ਹੈ ਕਿ ਇਹ ਬਿਜਲੀ ਨਾਲ ਚੱਲਣ ਵਾਲੀ ਸ਼ੋਰੇ ਦੇ ਪਾਣੀ ਵਿੱਚੋਂ ਸ਼ੋਰਾ ਕੱਢ ਅਤੇ ਜਰਮ ਨਸ਼ਟ ਕਰਕੇ ਇਸ ਨੂੰ ਪੀਣ ਯੋਗ ਬਨਾਉਣ ਵਾਲੀ ਮਸ਼ੀਨ ਹੈ। ਇਸ ਦੇ ਮੁੱਖ ਤੌਰ 'ਤੇ ਦੋ ਮਾਡਲ ਹਨ। ਇੱਕ ਯੂ.ਵੀ. (UV) ਨਾਲ ਅਤੇ ਇੱਕ ਬਿਨਾਂ ਯੂ.ਵੀ. ਤੋਂ। ਯੂ.ਵੀ. (UV) ਤੋਂ ਪੂਰਾ ਸ਼ਬਦ ਅਲਟਰਾ ਵਾਇਲੈਟ (UV) ਬਣਦਾ ਹੈ। ਇਹ ਉਹ ਕਿਰਨਾਂ ਹਨ ਜਿਹੜੀਆਂ ਪਾਣੀ ਵਿੱਚੋਂ ਲੰਘਣ 'ਤੇ ਇਸ ਵਿੱਚੋਂ ਹਰ ਤਰ੍ਹਾਂ ਦੇ ਜਰਮਾਂ ਨੂੰ ਨਸ਼ਟ ਕਰ ਦਿੰਦੀਆਂ ਹਨ। ਪਰ ਆਰ.ਓ. (R.O.) ਸਿਸਟਮ ਵਿੱਚ ਇਸ ਯੂਨਿਟ ਦੀ ਕੋਈ ਜਰੂਰਤ ਨਹੀਂ ਹੁੰਦੀ। ਛੋਟੇ ਤੋਂ ਛੋਟਾ ਜ਼ਰਮ ਅਜਿਹੇ ਲੱਖਾਂ ਅਣੂੰਆਂ ਦਾ ਬਣਿਆ ਹੁੰਦਾ ਹੈ ਜਿਹੋ ਜਿਹੇ ਇੱਕ ਇੱਕ ਅਣੂੰ ਨੂੰ ਬਾਹਰ ਰੱਖਣ ਦੀ ਸਮਰੱਥਾ ਆਰ.ਓ. ਦੀ ਝਿੱਲੀ ਵਿੱਚ ਹੁੰਦੀ ਹੈ। ਫਿਰ ਆਰ.ਓ. ਵਿੱਚ ਯੂ.ਵੀ. ਯੂਨਿਟ ਲਾਉਣ ਦੀ ਕੀ ਤੁਕ ਹੈ, ਸਵਾਏ ਇਸ ਦੇ ਕਿ ਅਣਜਾਣ ਲੋਕਾਂ ਦੀ ਜੇਬ ਤੇ ਡਾਕਾ ਮਾਰ ਲਿਆ ਜਾਵੇ। ਜੇਕਰ ਆਰ.ਓ. ਲਵਾਉਣਾ ਹੈ ਤਾਂ ਯੂ.ਵੀ. (UV) ਲੱਗੇ ਆਰ.ਓ. ਸਿਸਟਮ ਲਵਾਉਣ ਤੋਂ ਬਚਿਆ ਜਾਵੇ ਜਿਸ ਦੀ ਆਰ.ਓ. ਵਿੱਚ ਬਿਲਕੁਲ ਜਰੂਰਤ ਨਹੀਂ ਹੁੰਦੀ।

ਬਹੁਤੇ ਲੋਕ, ਜਿੰਨ੍ਹਾਂ ਘਰ ਆਰ.ਓ. ਲੱਗੇ ਹੋਏ ਹਨ, ਅਕਸਰ ਲੱਤਾਂ ਦੇ ਦਰਦ ਅਤੇ ਲੱਤਾਂ ਵਿੱਚ ਕੜੱਲਾਂ ਪੈਣ ਦੀ

*...ਬਾਕੀ ਸਫ਼ਾ 36 'ਤੇ*





# ਬਰਾਬਰੀ



ਹੇਮ ਰਾਜ ਸਟੈਨੋ

ਧਰਮ ਅਕਸਰ ਹੀ ਮਨੁੱਖਾਂ ਨੂੰ ਬਰਾਬਰਤਾ ਦਾ ਉਪਦੇਸ਼ ਦਿੰਦੇ ਹਨ। ਆਓ ਬਰਾਬਰਤਾ ਦੇ ਵੱਖੋ-ਵੱਖਰੇ ਪਹਿਲੂਆਂ 'ਤੇ ਵਿਚਾਰ ਕਰਕੇ ਸਿੱਟਾ ਕੱਢੀਏ।

ਬਰਾਬਰਤਾ ਕੀ ਹੈ ? ਆਰਥਕ, ਰਾਜਨੀਤਿਕ, ਸਮਾਜਕ ਅਤੇ ਸਭਿਆਚਾਰਕ ਭਾਵ ਮਨੁੱਖੀ ਜੀਵਨ ਦੇ ਸਾਰੇ ਖੇਤਰਾਂ ਵਿੱਚ ਜਿਹੜੇ ਰਿਸ਼ਤੇ ਮੌਜੂਦ ਹੋਣ ਉਨ੍ਹਾਂ ਵਿੱਚ ਸਾਵਾਂਪਣ ਹੋਵੇ ਪਰ ਕੀ ਇਉਂ ਹੈ ?

**ਆਰਥਕ ਖੇਤਰ:**

ਸਾਡੇ ਦੇਸ਼ ਵਿੱਚ ਗਰੀਬ ਅਤੇ ਅਮੀਰ ਹਨ, ਕਿਰਤੀ ਅਤੇ ਵਿਹਲੜ ਹਨ। ਇੱਕ ਸ਼ਬਦ 'ਚ ਅਤੇ ਮੋਟੇ ਤੌਰ 'ਤੇ ਕਹਿਣਾ ਹੋਵੇ ਤਾਂ ਦੋ ਧਿਰਾਂ ਹਨ ਅਤੇ ਇਨ੍ਹਾਂ ਧਿਰਾਂ ਦੀਆਂ ਦੋ ਵਿਰੋਧੀ ਜੀਵਨ-ਹਾਲਤਾਂ ਹਨ- ਕਿਰਤੀ (ਗਰੀਬ) ਧਿਰ ਦੇ ਮੰਦੇ ਹਾਲ ਹਨ ਅਤੇ ਜ਼ਿੰਦਗੀ ਦਾ ਹਰ ਪਲ ਰੀਂਘ- ਰੀਂਘ ਕੇ ਬਿਤਾਉਣ 'ਤੇ ਮਜਬੂਰ ਹੈ। ਇਸ ਦੇ ਉਲਟ ਵਿਹਲੜ (ਅਮੀਰ) ਧਿਰ ਐਸ਼ੋ-ਇਸ਼ਰਤ ਅਤੇ ਮਨ-ਚਾਹੀ ਜ਼ਿੰਦਗੀ ਮਾਣ ਰਹੀ ਹੈ।

**ਰਾਜਨੀਤਿਕ ਖੇਤਰ:**

ਅਧਿਕਾਰ ਹੋਵੇ ਪਰ ਉਸ ਦੀ ਵਰਤੋਂ ਕਰਨ ਦੀ ਸਮਰੱਥਾ ਨਾ ਹੋਵੇ ਤਾਂ ਇਹ ਅਧਿਕਾਰ ਵੀ ਥੋਥਾ ਤੇ ਛਲਾਵੇ ਭਰਿਆ ਹੁੰਦਾ ਹੈ। ਇਹ ਗੱਲ ਸਾਡੇ ਅੱਜ ਦੇ ਰਾਜਨੀਤਿਕ ਖੇਤਰ 'ਤੇ ਪੂਰੀ ਤਰ੍ਹਾਂ ਢੁੱਕਦੀ ਹੈ। ਉਹ ਕਿਵੇਂ ? ਕੋਈ ਗਰੀਬ-ਗੁਰਬਾ ਅੱਜ ਦੀਆਂ ਅੱਤ ਦੀਆਂ ਖ਼ਰਚੀਲੀਆਂ ਚੋਣਾਂ ਵਿੱਚ ਭਾਗ ਨਹੀਂ ਲੈ ਸਕਦਾ ਕਿਉਂਕਿ ਉਹ ਚੋਣ-ਖਰਚਾ ਝੱਲਣ ਦੇ ਸਮਰੱਥ ਨਹੀਂ ਅਤੇ ਨਾ ਹੀ ਚੋਣਾਂ ਵਿੱਚ ਬਾਹੂਬਲ ਨਾਲ ਬੂਥਾਂ 'ਤੇ ਕਬਜ਼ੇ ਕਰਨੇ ਗਰੀਬ-ਗੁਰਬੇ ਲਈ ਸੰਭਵ ਹਨ। ਇਸ ਲਈ ਉਹ ਰਾਜਨੀਤੀ ਵਿੱਚ ਉੱਪਰ ਨਹੀਂ ਆ ਸਕਦਾ।

ਇੱਕ ਗੱਲ ਹੋਰ। ਜੇਕਰ ਕੋਈ ਅਮੀਰ ਸਿੱਧੇ ਤੌਰ 'ਤੇ ਰਾਜਨੀਤੀ ਵਿੱਚ ਹਿੱਸਾ ਲੈਂਦਾ ਦਿਖਾਈ ਨਹੀਂ ਦਿੰਦਾ ਤਾਂ ਵੀ ਉਹ ਸਿਆਸੀ ਪਾਰਟੀਆਂ ਨੂੰ ਚੋਣ-ਫੰਡਾਂ ਵਿੱਚ ਮੋਟੀਆਂ ਰਕਮਾਂ ਦੇ ਕੇ ਉਨ੍ਹਾਂ ਦੀ ਨਕੇਲ ਆਪਣੇ ਹੱਥ ਵਿੱਚ ਰੱਖਣ ਦੇ ਸਮਰੱਥ ਹੈ ਅਤੇ ਰੱਖਦਾ ਹੈ। ਇਸ ਲਈ ਅਮੀਰ, ਜਿਨ੍ਹਾਂ ਦੀ ਗਿਣਤੀ ਮੁੱਠੀ-ਭਰ ਹੈ, ਰਾਜਨੀਤੀ 'ਤੇ ਕਾਬਜ਼ ਹੈ, ਇਹੀ ਧਿਰ ਰਾਜ ਕਰ ਰਹੀ ਹੈ, ਗਰੀਬ (ਕਿਰਤੀ) ਧਿਰ ਦੀ ਕੋਈ ਪੁੱਗਤ ਨਹੀਂ ਹੈ ਇਹ ਰਹੀ ਹੈ, ਰਾਜ ਦੇ ਜੂਲੇ ਹੇਠ ਕਰਾਹ ਰਹੀ ਹੈ; ਇਸ ਕਿਰਤੀ (ਗਰੀਬ) ਧਿਰ ਦੀ ਸਰਕਾਰੇ-ਦਰਬਾਰੇ ਕੋਈ ਪੁੱਛ-ਦੱਸ ਨਹੀਂ ਹੈ।

ਕੀਮਤਾਂ ਦੀ ਮਿਸਾਲ ਲਵੋ। ਫਰਜ਼ ਕਰੋ ਸਰਕਾਰ ਖੰਡ ਦੇ ਇੱਕ ਕਿੱਲੋ ਦੀ ਕੀਮਤ ਵਿੱਚ ਪੰਜ ਰੁਪੈ ਦਾ ਵਾਧਾ ਕਰ ਦਿੰਦੀ ਹੈ। ਕਈ ਕਹਿਣਗੇ ਕਿ ਇਹ ਤਾਂ ਅਮੀਰ ਅਤੇ ਗਰੀਬ ਲਈ ਇੱਕੋ ਜਿਹੀ ਗੱਲ ਹੈ। ਪਰ ਕੀ ਅਜਿਹਾ ਹੈ ? ਨਹੀਂ। ਇਹ ਜਿਹੜੀ ਪੰਜ ਰੁਪੈ ਕਿੱਲੋ ਦੀ ਕੀਮਤ ਵਧੀ ਹੈ, ਇਹ ਗਰੀਬਾਂ ਲਈ ਵੱਧ ਵਧੀ ਹੈ ਪਰ ਅਮੀਰਾਂ ਲਈ ਘੱਟ। ਉਹ ਕਿਵੇਂ ? ਸਾਡੇ ਦੇਸ਼ ਅੰਦਰ 80 ਕਰੋੜ ਦੀ ਆਬਾਦੀ 20 ਰੁਪੈ ਰੋਜ਼ਾਨਾ (ਪ੍ਰਤੀ ਵਿਅਕਤੀ) ਦੀ ਆਮਦਨ 'ਤੇ ਗੁਜ਼ਾਰਾ ਕਰ ਰਹੀ ਹੈ। ਹੁਣ ਮੰਨ ਲਵੋ ਪੰਜ ਜੀਆਂ ਦਾ ਪਰਿਵਾਰ ਹੈ ਤਾਂ 20 ਰੁਪੈ ਵਾਲੇ ਵਿਅਕਤੀ ਦੀ ਆਮਦਨ ਹੋਈ 100 ਰੁਪੈ ਤਾਂ ਇੱਕ ਕਿੱਲੋ ਖੰਡ ਮਗਰ ਉਸ ਪਰਿਵਾਰ ਨੂੰ ਆਪਣੇ 100 ਰੁਪੈ ਵਿੱਚੋਂ 5 ਰੁਪੈ ਵੱਧ ਅਦਾ ਕਰਨੇ ਪਏ ਭਾਵ ਉਸ ਵਾਸਤੇ ਕੀਮਤਾਂ ਵਿੱਚ ਵਾਧਾ 5 ਪ੍ਰਤੀਸ਼ਤ ਹੋਇਆ। ਇਸ ਦੇ ਉਲਟ ਅਤੇ ਕੁੱਝ ਅਜਿਹੇ ਵਿਅਕਤੀ ਹਨ ਜਿਨ੍ਹਾਂ ਦੀ ਰੋਜ਼ਾਨਾ ਦੀ ਆਮਦਨ ਲੱਖਾਂ ਰੁਪੈ ਵਿੱਚ ਹੈ। ਜੇਕਰ ਆਪਾਂ ਅਮੀਰ ਵਿਅਕਤੀ ਦੀ ਆਮਦਨ ਪ੍ਰਤੀ ਦਿਨ ਇੱਕ ਲੱਖ ਰੁਪੈ ਵੀ ਮੰਨ ਲਈਏ ਤਾਂ ਉਸਨੂੰ ਇੱਕ ਲੱਖ ਰੁਪੈ ਵਿੱਚ ਅੱਗੇ ਨਾਲੋਂ ਪੰਜ ਰੁਪੈ ਹੋਰ ਵੱਧ ਅਦਾ ਕਰਨੇ ਪਏ ਭਾਵ ਅਮੀਰ ਲਈ ਇਹ ਵਾਧਾ 0.05 ਪੈਸੇ ਹੋਇਆ। ਉਸਨੂੰ 100 ਰੁਪੈ ਮਗਰ ਪੰਜ ਪੈਸੇ ਹੀ ਹੋਰ ਦੇਣੇ ਪਏ। ਮੁਕਦੀ ਗੱਲ, ਜਿੱਥੇ ਰਾਜਨੀਤੀ ਵਿੱਚ ਗਰੀਬ ਹਿੱਸਾ ਹੀ ਨਹੀਂ ਲੈ ਸਕਦਾ ਅਤੇ ਇਸ 'ਤੇ ਅਮੀਰ ਧਿਰ ਕਾਬਜ਼ ਹੈ ਉੱਥੇ ਰਾਜਨੀਤੀ ਵੀ ਅਮੀਰਾਂ ਨੂੰ ਹੁਲਾਰਾ ਅਤੇ ਗਰੀਬਾਂ ਨੂੰ ਦਬਾਉਣ ਦਾ ਸੰਦ ਬਣਦੀ ਹੋਣ ਕਰਕੇ ਬਰਾਬਰਤਾ ਵਾਲੀ ਨਹੀਂ ਰਹਿੰਦੀ। ਇਹੀ ਰਾਜਨੀਤਿਕ ਨਾ-ਬਰਾਬਰੀ ਹੈ।

**ਸਮਾਜਕ ਖੇਤਰ:**

ਮਰਦ ਅਤੇ ਔਰਤ ਦਰਮਿਆਨ ਬਰਾਬਰਤਾ ਨਹੀਂ ਹੈ। ਔਰਤ ਦੀ ਪਹਿਚਾਣ ਤੱਕ ਵੀ ਮਰਦ ਦੇ ਨਾਮ ਨਾਲ ਬਣਦੀ ਹੈ ਜਿਵੇਂ ਮਿਸਜ਼ ਫਲਾਣਾ ਜਾਂ 'ਸਰਦਾਰਨੀ' ਫਲਾਣਾ ਸਿੰਘ ਆਦਿ। ਵਿਆਹੇ ਜਾਣ ਬਾਦ, ਔਰਤ ਦਾ ਧਰਮ ਵੀ ਮਰਦ ਵਾਲਾ ਬਣ ਜਾਂਦਾ ਹੈ। ਉਚ-ਨੀਚ ਹੈ, ਜਾਤ-ਪਾਤ ਵਿੱਚ ਅਖੌਤੀ ਉੱਚੀਆਂ (ਸਵਰਨ) ਜਾਤੀਆਂ ਹਨ ਅਤੇ ਅਖੌਤੀ ਤੌਰ 'ਤੇ ਨੀਵੀਆਂ ਅਤੇ ਪਛੜੀਆਂ ਜਾਤਾਂ ਮੌਜੂਦ ਹਨ, ਕਿਤੇ ਕਿਤੇ ਛੂਆ-ਛਾਤ ਵੀ

ਹੈ। ਅਖਬਾਰੀ ਰਿਪੋਰਟਾਂ ਅਨੁਸਾਰ ਹਾਲ ਤੱਕ ਵੀ ਕਈ ਜਾਤੀਆਂ ਨੂੰ ਕਈ ਥਾਵੀਂ ਟੋਭਿਆਂ ਅਤੇ ਨਲਕਿਆਂ ਤੋਂ ਸਿੱਧੇ ਤੌਰ 'ਤੇ ਪਾਣੀ ਹਾਸਲ ਕਰਨ ਦੀ ਆਗਿਆ ਤੱਕ ਨਹੀਂ ਹੈ।

ਸਮਾਜਕ ਖੇਤਰ ਵਿੱਚ ਸਿਹਤ ਸਹੂਲਤਾਂ ਵੱਲ ਧਿਆਨ ਮਾਰੀਏ ਤਾਂ ਆਮ ਹੀ ਦੇਖਿਆ ਜਾ ਸਕਦਾ ਹੈ ਕਿ ਗਰੀਬ ਲੋਕਾਂ ਨੂੰ ਇਲਾਜ ਦੀ ਕੋਈ ਸਹੂਲਤ ਨਹੀਂ। ਸਰਕਾਰ ਕਹਿੰਦੀ ਹੈ ਕਿ 9 ਰੁਪੈ ਮਹੀਨੇ (ਭਾਵ ਗੋਲੀਆਂ ਦਾ ਇੱਕ ਪੱਤਾ ਖਰੀਦਣ ਵਾਲਾ) ਖਰਚ ਕਰਨ ਵਾਲਾ ਵਿਅਕਤੀ ਗਰੀਬ ਨਹੀਂ। ਫਿਰ ਸਰਕਾਰ ਤੋਂ ਸਿਹਤ ਸਹੂਲਤਾਂ ਦੇਣ ਦੀ ਕੀ ਝਾਕ ਕੀਤੀ ਜਾ ਸਕਦੀ ਹੈ? ਸਾਡੇ ਦੇਸ਼ ਅੰਦਰ ਜਿੱਥੇ ਉੱਚੀਆਂ ਉੱਚੀਆਂ ਇਮਾਰਤਾਂ ਅਤੇ ਮਹਿੰਗੀਆਂ ਤਕਨੀਕਾਂ ਅਤੇ ਉੱਚ-ਪਾਏ ਦੇ ਮਾਹਿਰ ਡਾਕਟਰਾਂ ਵਾਲੇ ਹਸਪਤਾਲ ਖੁੱਲ ਰਹੇ ਹਨ। ਪਰ ਇਨ੍ਹਾਂ ਵਿੱਚ ਇਲਾਜ ਕਰਵਾਉਣਾ ਗਰੀਬ ਲਈ ਸੰਭਵ ਹੀ ਨਹੀਂ ਕਿਉਂਕਿ ਉੱਥੇ ਲੱਖਾਂ ਰੁਪੈ ਦਾ ਖਰਚਾ ਹੈ। ਜਿੱਥੇ ਗਰੀਬ ਇਲਾਜ ਕਰਵਾ ਸਕਦਾ ਹੈ ਉਹ ਹਨ ਸਰਕਾਰੀ ਹਸਪਤਾਲ। ਪਰ ਸਰਕਾਰੀ ਹਸਪਤਾਲਾਂ ਵਿੱਚ ਜਾਂ ਤਾਂ ਡਾਕਟਰ ਨਹੀਂ ਅਤੇ ਜੇਕਰ ਕਿਤੇ ਡਾਕਟਰ ਹੋਵੇ ਵੀ ਤਾਂ ਉੱਥੇ ਦਵਾਈਆਂ ਨਹੀਂ। ਇਸ ਲਈ ਗਰੀਬ ਮਹਿੰਗੇ ਹਸਪਤਾਲਾਂ ਵਿੱਚ ਇਲਾਜ ਕਰਵਾ ਨਹੀਂ ਸਕਦੇ, ਸਰਕਾਰੀ ਹਸਪਤਾਲ ਉਨ੍ਹਾਂ ਲਈ ਸਿਰਫ ਇਮਾਰਤਾਂ ਹਨ। ਪਰ ਇਸ ਦੇ ਉਲਟ ਅਮੀਰ ਧਿਰ ਮਹਿੰਗੇ ਹਸਪਤਾਲ ਛੱਡ ਕੇ ਵਿਦੇਸ਼ਾਂ ਵਿੱਚ ਵੀ ਇਲਾਜ ਕਰਵਾ ਸਕਦੇ ਹਨ। ਆਹ ਹੁਣ ਪਿੱਛੇ ਜਿਹੇ ਹੀ ਸਾਡੇ ਪੰਜਾਬ ਦੇ ਮੁੱਖ ਮੰਤਰੀ ਸ੍ਰੀ ਪ੍ਰਕਾਸ਼ ਸਿੰਘ ਬਾਦਲ ਜੀ ਦੀ ਸੁਪਤਨੀ ਸ੍ਰੀਮਤੀ ਸੁਰਿੰਦਰ ਕੌਰ ਬਾਦਲ ਅਮਰੀਕਾ ਤੋਂ ਇਲਾਜ ਕਰਵਾਕੇ ਆਈ ਹੈ। ਕਮਾਲ ਦੀ ਗੱਲ ਇਹ ਦੇਖੋ ਕਿ ਜਦੋਂ ਅਮਰੀਕਾ ਦੀ ਸਰਕਾਰ ਨੇ ਬਾਦਲ ਸਾਹਿਬ ਨੂੰ ਉੱਥੋਂ ਦੇ ਕਾਨੂੰਨਾਂ ਅਨੁਸਾਰ ਸੁਰੱਖਿਆ ਦੇਣ ਤੋਂ ਇਨਕਾਰ ਕਰ ਦਿੱਤਾ ਤਾਂ ਉੱਥੋਂ ਦੀ ਕਿਸੇ ਪ੍ਰਾਈਵੇਟ ਸੰਸਥਾ ਤੋਂ ਸੁਰੱਖਿਆ ਦਾ ਇੰਤਜ਼ਾਮ ਕਰਵਾਇਆ ਗਿਆ ਜਿਸ ਉੱਪਰ 25 ਲੱਖ ਰੁਪੈ ਖਰਚ ਆਏ। ਇਹ ਖਰਚਾ ਪੰਜਾਬ ਦੇ ਸਰਕਾਰੀ ਖਜ਼ਾਨਾ ਵੱਲੋਂ ਝੱਲਿਆ ਗਿਆ ਜੋ ਜਨਤਾ ਦਾ ਪੈਸਾ ਹੈ।

ਹੁਣ ਸਿੱਖਿਆ ਦੀ ਗੱਲ ਲਵੋ। ਕਿੰਨੇ ਹੀ ਬੱਚੇ ਤਾਂ ਸਕੂਲ ਵਿੱਚ ਦਾਖਲ ਹੀ ਨਹੀਂ ਹੋ ਸਕਦੇ ਕਿਉਂਕਿ ਉਨ੍ਹਾਂ ਨੇ ਤਾਂ ਗੰਦਗੀ ਦੇ ਢੇਰਾਂ ਤੋਂ ਕਬਾੜ ਚੁਗਕੇ ਆਪਣੀ ਅਤੇ ਆਪਣੇ ਮਾਪਿਆਂ ਵਾਸਤੇ ਕੁੱਝ ਕਮਾਈ (ਜੇ ਇਸਨੂੰ ਕਮਾਈ ਦਾ ਨਾਮ ਦੇ ਵੀ ਲਈਏ) ਕਰਨੀ ਹੁੰਦੀ ਹੈ। ਸਾਡੀ ਸਿੱਖਿਆ ਦੇ ਅੰਕੜੇ ਦਰਸਾਉਂਦੇ ਹਨ ਕਿ ਪੇਂਡੂ ਖੇਤਰਾਂ ਵਿੱਚੋਂ ਸਿਰਫ 4 ਪ੍ਰਤੀਸ਼ਤ ਹੀ ਯੂਨੀਵਰਸਿਟੀਆਂ ਵਿੱਚ ਜਾਂਦੇ ਹਨ। ਅੱਜ ਕੱਲ ਤਾਂ ਫੀਸਾਂ ਇੰਨੀਆਂ ਵਧ ਗਈਆਂ ਹਨ ਕਿ ਬੱਚੇ ਅਤੇ ਉਨ੍ਹਾਂ ਦੇ ਗਰੀਬ ਮਾਪੇ ਸਕੂਲਾਂ ਦੀਆਂ ਫੀਸਾਂ ਭਰਨ ਤੋਂ ਅਸਮਰਥ ਹਨ, ਕਾਲਜਾਂ ਜਾਂ ਯੂਨੀਵਰਸਿਟੀਆਂ ਦੀ ਤਾਂ ਗੱਲ ਹੀ ਕੀ ਕਰਨੀ ਹੈ। ਸਿੱਟੇ ਵਜੋਂ ਸਿੱਖਿਆ ਸਿਰਫ ਅਮੀਰਾਂ ਤੱਕ ਸਿਮਟਕੇ ਰਹਿ ਗਈ ਹੈ।

ਸਿੱਟਾ ਇਹ ਕਿ ਸਮਾਜਕ ਖੇਤਰ ਵਿੱਚ ਵੀ ਨਾ-ਬਰਾਬਰੀ ਹੈ।

**ਸਭਿਆਚਾਰਕ ਖੇਤਰ:** ਸਭਿਆ ਤੋਂ ਭਾਵ ਹੁੰਦਾ ਹੈ, ਇਕੱਠ ਜਾਂ ਸਭਾ ਵਿਚ ਬੈਠਣ, ਬੋਲਣ ਤੇ ਵਿਹਾਰ ਕਰਨ ਦੀ ਤਮੀਜ਼, ਯਾਨੀ ਸਭਿਆਚਾਰ=ਕੁੱਲ ਆਚਾਰ+ਵਿਹਾਰ। ਦੇਸ਼-ਕੌਮ ਦਾ ਕੁੱਲ ਸਭਿਆਚਾਰ ਉੱਥੋਂ ਦੇ ਆਰਥਕ ਆਧਾਰ 'ਤੇ ਉਸਰਦਾ ਹੈ। ਮਿਸਾਲ ਵਜੋਂ ਗੁਲਾਮਦਾਰੀ ਯੁੱਗ ਤੋਂ ਪਹਿਲਾਂ ਵਾਲੇ ਮੁਫ-ਕਦੀਮੀ ਸਮਾਜ ਵਿਚ ਮਨੁੱਖ ਪ੍ਰਕ੍ਰਿਤੀ ਤੇ ਨਿਰਭਰ ਸੀ, ਸਾਰਿਆਂ ਦੇ ਪੈਦਾਵਾਰੀ ਸੋਮੇ ਤੇ ਸਾਧਨ ਸਾਂਝੇ ਸਨ, ਸਾਰੇ ਰਲਕੇ ਕਿਰਤ ਕਰਦੇ ਸਨ ਤੇ ਰਲਕੇ ਛਕਦੇ ਸਨ ਭਾਵ ਆਰਥਕ ਢਾਂਚੇ ਵਿਚ ਕਿਸੇ ਕਿਸਮ ਦੀ ਕਿਰਤ ਦੀ ਕੋਈ ਲੁੱਟ ਨਹੀਂ ਸੀ। ਇਸ ਲਈ ਉਦੋਂ ਨਾ ਤਾਂ ਰਾਜਨੀਤੀ ਸੀ, ਨਾ ਕਾਨੂੰਨ। ਉਦੋਂ ਮਨੁੱਖਾਂ ਵਿਚਕਾਰ ਬਰਾਬਰਤਾ ਅਤੇ ਇਕ-ਦੂਜੇ ਦੀ ਆਪਸੀ ਸਹਾਇਤਾ ਵਾਲੇ ਮਨੁੱਖੀ ਰਿਸ਼ਤੇ ਸਨ। ਗੱਲ ਕੀ, ਆਰਥਕ ਆਧਾਰ ਵਿਚ ਲੁੱਟ ਨਾ ਹੋਣ ਕਰਕੇ ਉਸ ਉਤੇ ਉਸਰਿਆ ਸਭਿਆਚਾਰ ਵੀ ਲੁੱਟ-ਰਹਿਤ ਤੇ ਬਰਾਬਰਤਾ ਵਾਲੇ ਮਨੁੱਖੀ ਰਿਸ਼ਤਿਆਂ ਵਾਲਾ ਸੀ।

ਪਰ ਅਸੀਂ ਆਰਥਕ, ਰਾਜਨੀਤੀ, ਸਮਾਜਕ ਨਾ-ਬਰਾਬਰੀਆਂ ਦੀ ਚਰਚਾ ਤਾਂ ਕਰ ਲਈ ਹੈ। ਇਸ ਲਈ ਹੁਣ ਸਭਿਆਚਾਰ ਦੇ ਦੂਸਰੇ ਪਹਿਲੂ 'ਤੇ ਵਿਚਾਰ ਕਰਾਂਗੇ ਜਿਸ ਵਿੱਚ ਮਨੋਰੰਜਨ, ਕਲਾ ਤੇ ਸਾਹਿਤ, ਬੋਲੀ, ਧਰਮ ਅਤੇ ਰਸਮੋ-ਰਿਵਾਜ ਹੁੰਦੇ ਹਨ।

ਪਹਿਲਾ, ਮਨੋਰੰਜਨ, ਕਲਾ ਅਤੇ ਸਾਹਿਤ। ਸਾਡੇ ਦੇਸ਼ ਦੀ 80 ਕਰੋੜ ਜਨਤਾ 20 ਰੁਪੈ ਪ੍ਰਤੀ ਵਿਅਕਤੀ ਦੀ ਆਮਦਨ ਹੈ। ਹੁਣ ਤੁਸੀਂ ਅੰਦਾਜ਼ਾ ਲਗਾ ਸਕਦੇ ਹੋ ਕਿ 20 ਰੁਪੈ ਕਮਾਉਣ ਵਾਲਾ ਵਿਅਕਤੀ ਕਿਸ ਤਰ੍ਹਾਂ ਦਾ ਮਨੋਰੰਜਨ ਕਰ ਸਕਦਾ ਹੈ। ਸਾਡੇ ਮਹਾਨ ਭਾਰਤ ਦੇ ਇਹ ਵਾਸੀ ਤਾਂ ਮਨੋਰੰਜਨ ਕਿਸ ਬਲਾ ਦਾ ਨਾਮ ਹੈ, ਇਹ ਵੀ ਨਹੀਂ ਜਾਣਦੇ, ਕਲਾ ਅਤੇ ਸਾਹਿਤ ਦੀ ਗੱਲ ਤਾਂ ਛੱਡੋ।

ਦੂਸਰੇ ਪਾਸੇ ਅਮੀਰਾਂ ਦੇ ਮਨੋਰੰਜਨ ਦੇ ਚੋਜ ਅਜਿਹੇ ਹਨ ਕਿ ਐਸ਼ਵਰਿਆ ਰਾਏ ਦਾ ਪੰਜ ਮਿੰਟ ਦਾ ਡਾਂਸ ਦੇਖਕੇ ਦਿਲ ਬਹਿਲਾਉਣ ਲਈ ਉਸਨੂੰ ਸਰਕਾਰੀ ਖਜ਼ਾਨੇ ਵਿੱਚੋਂ ਤਿੰਨ ਕਰੋੜ ਰੁਪੈ ਦਿੱਤੇ ਗਏ। ਭਾਵ ਮਨੋਰੰਜਨ ਵੀ ਅਮੀਰਾਂ ਦੇ ਹਿੱਸੇ ਹੀ ਰਹਿ ਗਿਆ ਹੈ।

ਦੂਸਰਾ, ਖੇਡਾਂ। ਇੱਕ ਵੇਰਾਂ ਦਾਰਾ ਸਿੰਘ ਪਹਿਲਵਾਨ



ਦੀ ਰੇਡੀਓ 'ਤੇ ਇੰਟਰਵਿਊ ਸੁਣਾਈ ਗਈ। ਉਸਨੂੰ ਪੁੱਛਿਆ ਗਿਆ ਕਿ ਪਹਿਲਵਾਨੀ ਦਾ ਖੇਤਰ ਕਿਉਂ ਪਛੜ ਗਿਆ ਹੈ। ਉਸਦਾ ਜਵਾਬ ਸੀ ਕਿ ਪਹਿਲਵਾਨ ਬਣਨ ਵਾਸਤੇ ਜਿਹੜੀ ਖੁਰਾਕ ਚਾਹੀਦੀ ਹੈ ਉਹ ਆਮ ਲੋਕਾਂ ਦੀ ਪਹੁੰਚ ਤੋਂ ਬਾਹਰ ਹੋ ਗਈ ਹੈ, ਇਸ ਲਈ ਨਵੇਂ ਨੌਜਵਾਨ ਇਸ ਖੇਤਰ ਵਿੱਚ ਨਹੀਂ ਆ ਰਹੇ। ਇਸੇ ਤਰ੍ਹਾਂ ਤੁਸੀਂ ਦੇਖ ਸਕਦੇ ਹੋ ਕ੍ਰਿਕਟ ਹੀ ਇੱਕੋ-ਇੱਕ ਸਰਵੋਤਮ ਖੇਡ ਬਣ ਗਈ ਹੈ। ਇਹ ਖੇਡ ਸਿਰਫ ਅਮੀਰ ਹੀ ਖੇਡ ਸਕਦੇ ਹਨ ਅਤੇ ਉਹ ਹੀ ਇਸਤੋਂ ਕਮਾਈ ਕਰ ਸਕਦੇ ਹਨ। ਕ੍ਰਿਕਟ ਖਿਡਾਰੀਆਂ ਦੀ ਆਮਦਨ ਕਰੋੜਾਂ ਰੁਪੈ ਵਿੱਚ ਚਲੀ ਜਾਂਦੀ ਹੈ। ਬਾਕੀ ਦੀਆਂ ਆਮ ਲੋਕਾਂ ਦੀ ਖੇਡਾਂ ਜਿਵੇਂ ਕਬੱਡੀ, ਹਾਕੀ ਆਦਿ ਦੂਸਰੇ ਦਰਜੇ 'ਤੇ ਜਾ ਪਹੁੰਚੀਆਂ ਹਨ। ਨਾਲੇ ਗਰੀਬ ਨੌਜਵਾਨ ਵਰਗ ਤਾਂ ਇਨ੍ਹਾਂ ਵਿੱਚ ਵੀ ਭਾਗ ਨਹੀਂ ਲੈ ਸਕਦਾ। ਅਖਬਾਰੀ ਰਿਪੋਰਟਾਂ ਦਸਦੀਆਂ ਹਨ ਕਿ ਭਰਤੀ ਹੋਣ ਗਏ ਨੌਜਵਾਨ ਮੁੰਡੇ-ਕੁੜੀਆਂ ਦੌੜ ਦੌਰਾਨ ਬੇਹੋਸ਼ ਹੋ ਗਏ। ਹੁਣ ਜਿਹੜੇ ਭਰਤੀ ਹੋ ਕੇ ਰੁਜ਼ਗਾਰ ਦੀ ਭਾਵਨਾ ਦੇ ਹੁੰਦਿਆਂ ਵੀ ਟੈਸਟ ਵਿੱਚ ਬੇਹੋਸ਼ ਹੁੰਦੇ ਹਨ, ਉਹ ਖੇਡਾਂ ਦੇ ਕਾਬਲ ਕਿਵੇਂ ਬਣ ਜਾਣਗੇ। ਸੋ ਇਹ ਖੇਡਾਂ ਵੀ ਅਮੀਰਾਂ ਲਈ- ਖੇਡਣ ਲਈ ਵੀ ਅਤੇ ਕਮਾਈ ਲਈ ਵੀ- ਬਣ ਜਾਣ 'ਤੇ ਇਸ ਵਿੱਚ ਵੀ ਨਾ-ਬਰਾਬਰੀ ਹੈ।

ਤੀਸਰਾ, ਬੋਲੀ। ਇੱਕ ਬੋਲੀ ਵਾਲੇ ਦੂਸਰੀ ਬੋਲੀ ਵਾਲੇ ਨੂੰ ਨਫਰਤ ਕਰ ਰਹੇ ਹਨ। ਪਿੱਛੇ ਜਿਹੇ ਮੁੰਬਈ ਵਿੱਚ ਸ਼ਿਵ ਸੈਨਿਕਾਂ ਨੇ ਮਰਾਠੀ ਬੋਲੀ ਨੂੰ ਲੈ ਕੇ ਜੋ ਰੌਲਾ ਪਾਇਆ ਹੈ, ਉਹ ਸਭ ਨੂੰ ਪਤਾ ਹੈ। ਉਹ ਮਰਾਠੀ ਬੋਲੀ ਨੂੰ ਸ਼੍ਰੇਸ਼ਠ ਕਹਿੰਦੇ ਹਨ ਅਤੇ ਬਾਕੀ ਬੋਲੀਆਂ ਵਾਲਿਆਂ ਨੂੰ ਸ਼ਹਿਰ ਛੱਡਣ 'ਤੇ ਮਜਬੂਰ ਕਰ ਰਹੇ ਹਨ ਭਾਵ ਬੋਲੀਆਂ ਦਰਮਿਆਨ ਵੀ ਬਰਾਬਰਤਾ ਨਹੀਂ ਹੈ।

ਚੌਥਾ, ਧਰਮ। ਧਰਮ ਬਾਰੇ ਗੱਲ ਕਰਨ ਤੋਂ ਪਹਿਲਾਂ ਇੱਥੇ ਇਹ ਦੱਸ ਦੇਣਾ ਠੀਕ ਰਹੇਗਾ ਕਿ ਲੇਖ ਹੋਣ ਕਰਕੇ ਅਸੀਂ ਸਮੁੱਚੇ ਧਰਮ ਨੂੰ ਵਿਚਾਰ ਅਧੀਨ ਨਹੀਂ ਲਿਆ ਸਕਦੇ, ਧਰਮ ਦੀਆਂ ਮੂਲ ਤੇ ਮੋਟੀਆਂ ਸਿੱਖਿਆਵਾਂ ਬਾਰੇ ਹੀ ਚਰਚਾ ਕਰਾਂਗੇ।

ਰੂਸ ਦੇ ਉੱਘੇ ਵਿਦਵਾਨ ਲੇਖਕ ਟਾਲਸਟਾਏ ਨੇ ਧਰਮ ਦੇ ਤਿੰਨੇ ਹਿੱਸੇ ਕੀਤੇ- ਪਹਿਲਾ ਧਰਮ ਦੀਆਂ ਜ਼ਰੂਰੀ ਗੱਲਾਂ ਜਿਵੇਂ ਕਿ ਸੱਚ ਬੋਲੋ, ਚੋਰੀ ਨਾ ਕਰੋ, ਗਰੀਬਾਂ ਦੀ ਸਹਾਇਤਾ ਕਰੋ, ਪਿਆਰ ਨਾਲ ਰਹੋ ਵਗੈਰਾ; ਦੂਸਰਾ ਧਰਮ ਦਾ ਫਲਸਫਾ ਜਿਵੇਂ ਜਨਮ-ਮਰਨ, ਪੁਨਰ-ਜਨਮ, ਸੰਸਾਰ ਦੀ ਸਿਰਜਣਾ ਆਦਿ ਅਤੇ ਤੀਸਰਾ ਧਰਮ ਦੇ ਰਸਮੋ-ਰਿਵਾਜ ਵਗੈਰਾ। ਪਹਿਲਾਂ ਧਰਮ ਦੀਆਂ ਜ਼ਰੂਰੀ ਗੱਲਾਂ ਨੂੰ ਲਵੋ। ਗਰੀਬਾਂ ਦੀ ਸਹਾਇਤਾ ਕਰੋ। ਇਹ ਦੇਖਣ ਨੂੰ ਬੜਾ ਚੰਗਾ ਪਰਵਚਨ ਜਾਪਦਾ ਹੈ। ਪਰ ਜ਼ਰਾ ਪੁਣ-ਛਾਣ ਕਰਕੇ ਦੇਖੋ। ਗਰੀਬਾਂ ਦੀ ਸਹਾਇਤਾ ਕੌਣ ਕਰੇਗਾ? ਜਿਹੜਾ ਆਪ ਸੌਖਾ, ਸਰਦਾ-ਪੁੱਜਦਾ ਹੋਵੇਗਾ ਜਾਂ ਜੋ ਅਮੀਰ ਹੋਵੇਗਾ। ਹੁਣ ਸੋਚ ਕੇ ਦੇਖੋ ਕਿ ਇੱਥੇ ਗਰੀਬਾਂ ਦੀ ਸਹਾਇਤਾ ਦਾ ਵਾਸਤਾ ਪਾਇਆ ਗਿਆ ਹੈ, ਗਰੀਬੀ ਨੂੰ ਖਤਮ ਕਰਕੇ ਬਰਾਬਰਤਾ ਲਿਆਉਣ ਦਾ ਨਹੀਂ। ਇਸ ਲਈ ਇਹ ਪਰਵਚਨ ਬਰਾਬਰਤਾ ਲਿਆਉਣ ਦੀ ਸਿੱਖਿਆ ਨਹੀਂ ਦਿੰਦਾ। ਇਸੇ ਤਰ੍ਹਾਂ ਹੀ ਦੂਸਰੇ ਪਰਵਚਨਾਂ ਬਾਰੇ ਸੱਚ ਹੈ। ਦੂਸਰਾ, ਧਰਮ ਦਾ ਫਲਸਫਾ। ਇੱਕ ਧਰਮ ਕਹਿੰਦਾ ਹੈ ਕਿ ਪੁਨਰ-ਜਨਮ ਹੁੰਦਾ ਹੈ, ਦੂਸਰਾ ਧਰਮ ਕਹਿੰਦਾ ਹੈ ਕਿ ਪੁਨਰ-ਜਨਮ ਨਹੀਂ ਹੁੰਦਾ ਬਲਕਿ ਪੁਨਰ-ਜੀਵਨ ਹੁੰਦਾ ਹੈ ਅਤੇ ਤੀਸਰਾ ਧਰਮ ਕਹਿੰਦਾ ਹੈ ਕਿ ਪੁਨਰ-ਜਨਮ ਜਾਂ ਪੁਨਰ-ਜੀਵਨ ਦੋਨੋਂ ਹੀ ਨਹੀਂ ਹੁੰਦੇ ਬਲਕਿ ਮਨੁੱਖ ਜੋ ਜੀਵਨ ਜਿਉਂ ਰਿਹਾ ਹੈ ਉਹ ਹੀ ਇੱਕੋ-ਇੱਕ ਜੀਵਨ ਹੈ। ਇੱਕ ਧਰਮ ਕਹਿੰਦਾ ਹੈ ਕਿ ਪ੍ਰਮਾਤਮਾ ਜਾਂ ਰੱਬ ਵਰਗੀ ਕੋਈ ਚੇਤੰਨ ਸੱਤਾ ਹੈ ਪਰ ਦੂਸਰਾ ਧਰਮ ਕਹਿੰਦਾ ਹੈ ਕਿ ਰੱਬ ਜਾਂ ਪ੍ਰਮਾਤਮਾ ਵਰਗੀ ਕਿਸੇ ਚੇਤੰਨ ਸੱਤਾ ਦੀ ਕੋਈ ਹੋਂਦ ਨਹੀਂ ਹੈ। ਇਸ ਲਈ ਫਲਸਫੇ ਦੇ ਪੱਖ ਤੋਂ ਦੇਖਿਆਂ ਤਿੰਨੇ ਕਿਸਮ ਦੇ ਧਰਮਾਂ ਦੀਆਂ ਬਿਲਕੁਲ ਵਿਰੋਧੀ ਪੁਜੀਸ਼ਨਾਂ ਹਨ। ਇਹ ਮਨੁੱਖ ਦੀ ਸੋਚ ਵਿੱਚ ਸਮਾਨਤਾ ਭਾਵ ਬਰਬਰਤਾ ਨਹੀਂ ਲਿਆ ਸਕਦੇ।

ਤੀਸਰਾ, ਧਰਮ ਦੇ ਰਸਮੋ-ਰਿਵਾਜ। ਇੱਕ ਧਰਮ ਕਹਿੰਦਾ ਹੈ ਕਿ ਜਨੇਊ ਪਾਉਣਾ ਜ਼ਰੂਰੀ ਹੈ, ਦੂਸਰਾ ਧਰਮ ਕਹਿੰਦਾ ਹੈ ਕਿ ਇਹ (ਜਨੇਊ) ਇੱਕ ਪਾਖੰਡ ਹੈ; ਇੱਕ ਧਰਮ ਕਹਿੰਦਾ ਹੈ ਕਿ ਮਨੁੱਖ ਦੀ ਮ੍ਰਿਤਕ ਦੇਹ ਦਾ ਦਾਹ-ਸੰਸਕਾਰ ਕਰਨਾ ਜ਼ਰੂਰੀ ਹੈ, ਦੂਸਰਾ ਧਰਮ ਕਹਿੰਦਾ ਹੈ ਕਿ ਮਨੁੱਖ ਦੀ ਮ੍ਰਿਤਕ ਦੇਹ ਨੂੰ ਦਫਨਾਉਣਾ ਚਾਹੀਦਾ ਹੈ। ਇੱਕ ਧਰਮ ਕਹਿੰਦਾ ਹੈ ਕਿ ਸਰਸਵਤੀ ਪੂਜਾ ਵਾਲੇ ਦਿਨ ਸਰਸਵਤੀ ਦੀ ਮੂਰਤੀ ਦੀ ਸ਼ੋਭਾ ਯਾਤਰਾ ਜ਼ਰੂਰੀ ਹੈ ਅਤੇ ਉਸ ਯਾਤਰਾ ਦੇ ਅੱਗੇ-ਅੱਗੇ ਵਾਜਾ ਵੱਜਣਾ ਵੀ ਜ਼ਰੂਰੀ ਹੈ, ਦੂਸਰਾ ਧਰਮ ਕਹਿੰਦਾ ਹੈ ਕਿ ਜਿਸ ਰਾਹ 'ਤੇ ਮਸਜਿਦ ਸਥਿਤ ਹੋਵੇ ਉੱਥੇ ਵਾਜਾ ਨਹੀਂ ਵੱਜ ਸਕਦਾ। ਇੱਕ ਧਰਮ ਵਿੱਚ ਗਊ ਮਾਸ ਖਾਣ ਦੀ ਮਨਾਹੀ ਹੈ ਪਰ ਦੂਸਰੇ ਧਰਮਾਂ ਵਿੱਚ ਅਜਿਹੀ ਮਨਾਹੀ ਨਹੀਂ ਹੈ। ਰਸਮੋ-ਰਿਵਾਜਾਂ ਵਿੱਚ ਅਜਿਹਾ ਹੋਰ ਕਿੰਨੇ ਵਿਰੋਧ ਹਨ। ਕਹਿਣ ਤੋਂ ਭਾਵ ਕਿ ਰਸਮੋ-ਰਿਵਾਜ ਦੇ ਇਹ ਵਿਰੋਧ ਧਰਮ ਦੀ ਅਨੁਆਈ ਮਨੁੱਖਤਾ ਵਿੱਚ ਬਰਾਬਰਤਾ ਪੈਦਾ ਨਹੀਂ ਕਰ ਸਕਦੇ। ਮੁਕਦੀ ਗੱਲ ਇਹ ਹੈ ਕਿ ਧਰਮ ਦਾ ਫਲਸਫਾ, ਇਸ ਦੀਆਂ ਜ਼ਰੂਰੀ ਗੱਲਾਂ ਅਤੇ ਰਸਮੋ-ਰਿਵਾਜ ਜਿਹੇ ਸਾਰੇ ਪੱਖ ਮਨੁੱਖਤਾ ਦਰਮਿਆਨ ਬਰਾਬਰੀ ਪੈਦਾ ਨਹੀਂ ਕਰਦੇ ਬਲਕਿ ਗੈਰ-ਬਰਾਬਰਤਾ ਬਣਾਉਂਦੇ ਅਤੇ ਕਾਇਮ ਰੱਖਦੇ ਹਨ।

ਅੱਗੇ ਹੋਰ। ਵੱਖੋ-ਵੱਖਰੇ ਧਰਮ ਕਹਿਣ ਨੂੰ ਭਾਵੇਂ 'ਸਰਵ ਧਰਮ ਸਮ-ਭਾਵ' ਦੀ ਗੱਲ ਕਰੀ ਜਾਣ ਪਰ ਹਰ ਧਰਮ ਆਪਣੇ-ਆਪ ਨੂੰ ਦੂਸਰੇ ਧਰਮਾਂ ਤੋਂ ਸ਼੍ਰੇਸ਼ਠ ਅਤੇ ਪਵਿੱਤਰ ਮੰਨਦਾ ਹੋਣ

ਕਰਕੇ ਦੂਸਰੇ ਧਰਮਾਂ ਨੂੰ ਜੇਕਰ ਐਵੇਂ ਨਹੀਂ ਤਾਂ ਦੂਸਰੇ ਨੰਬਰ 'ਤੇ ਜ਼ਰੂਰ ਰੱਖਦਾ ਹੈ। ਨਾਲੇ ਜੇਕਰ ਸਾਰੇ ਧਰਮ ਇਹ ਦਾਅਵਾ ਕਰਦੇ ਹਨ ਕਿ ਧਰਮ ਇੱਕ ਹਨ ਤਾਂ ਫਿਰ ਸਾਰੇ ਧਰਮਾਂ ਨੂੰ ਇੱਕ ਧਰਮ ਵਿੱਚ ਹੀ ਕਿਉਂ ਨਹੀਂ ਪਰੋ ਲਿਆ ਜਾਂਦਾ? ਅਸਲ ਵਿੱਚ ਸਮੁੱਚੇ ਧਰਮ ਨੂੰ ਇੱਕ ਮੰਨਦੇ ਹੀ ਨਹੀਂ। ਇਸ ਲਈ ਖੁਦ ਧਾਰਮਿਕ ਅਨੁਆਈਆਂ ਵਿੱਚ ਬਰਾਬਰਤਾ ਦੀ ਥਾਂ ਗੈਰ-ਬਰਾਬਰੀ ਦੀ ਭਾਵਨਾ ਭਰਨ ਦੇ ਵਾਹਕ ਬਣਦੇ ਹਨ। ਇੱਥੇ ਹੀ ਬਸ ਨਹੀਂ ਧਾਰਮਿਕ ਵਿਚਾਰਧਾਰਾ ਮਨੁੱਖਾਂ ਦਰਮਿਆਨ ਬਰਾਬਰਤਾ ਦਾ ਨਿਖੇਧ ਕਰਦਿਆਂ ਉਨ੍ਹਾਂ ਦੇ ਮਨਾਂ ਅੰਦਰ ਫਿਰਕੂ ਨਫਰਤ ਪੈਦਾ ਕਰਨ ਅਤੇ ਫਿਰਕੂ ਦੰਗੇ ਭੜਕਾਉਣ ਦਾ ਆਧਾਰ ਬਣਦੀ ਹੈ। ਇੱਥੇ ਸਾਡਾ ਕਹਿਣ ਦਾ ਇਹ ਭਾਵ ਬਿਲਕੁਲ ਵੀ ਨਹੀਂ ਕਿ ਧਾਰਮਿਕ ਵਿਅਕਤੀ ਚੰਗੇ ਨਹੀਂ ਹੋ ਸਕਦੇ, ਸਾਡਾ ਭਾਵ ਸਿਰਫ ਇੰਨਾ ਹੀ ਹੈ ਕਿ ਇਹ ਵਿਚਾਰਧਾਰਾ ਆਪਣੇ ਹੀ ਖੇਤਰ ਵਿੱਚ ਬਰਾਬਰਤਾ ਨਹੀਂ ਲਿਆ ਸਕਦੀ।

ਅੰਤ ਵਿੱਚ ਅਸੀਂ ਇਹ ਵੀ ਦੇਖ ਸਕਦੇ ਹਾਂ ਕਿ ਸਾਡਾ ਦੇਸ਼ ਧਾਰਮਿਕ ਪੱਖ ਤੋਂ ਦੇਖਿਆਂ ਸਭ ਤੋਂ ਪ੍ਰਾਚੀਨ ਦੇਸ਼ ਹੈ। ਵਿਦਵਾਨਾਂ ਅਨੁਸਾਰ ਇੱਥੇ ਵੱਡੇ-ਛੋਟੇ 1700 ਦੇ ਕਰੀਬ ਧਰਮ ਹਨ। ਇਨੇ ਧਰਮਾਂ ਦੇ ਹੋਣ ਦੇ ਬਾਵਜੂਦ ਇੱਥੇ ਬਰਾਬਰਤਾ ਨਹੀਂ ਆ ਸਕੀ। ਇੰਨਾ ਲੰਮਾ ਸਮਾਂ ਧਾਰਮਿਕ ਅਮਲ ਦੇ ਚਲਦਿਆਂ ਬਰਾਬਰਤਾ ਦਾ ਨਾ ਆਉਣਾ ਵੀ ਇਹੀ ਦਰਸਾਉਂਦਾ ਹੈ ਕਿ ਧਰਮ, ਮਨੁੱਖਾਂ ਦਰਮਿਆਨ ਬਰਾਬਰਤਾ ਲਿਆਉਣ ਵਿੱਚ ਕਾਮਯਾਬ ਨਹੀਂ ਹੋ ਸਕਦੇ। ਸਾਡੇ ਦੇਸ਼ ਵਿੱਚ ਹੀ ਨਹੀਂ ਦੁਨੀਆਂ ਦੇ ਕਿਸੇ ਵੀ ਕੋਨੇ ਅੰਦਰ ਧਰਮ ਦੇ ਆਧਾਰ 'ਤੇ ਆਰਥਕ, ਰਾਜਨੀਤਿਕ, ਸਮਾਜਕ ਬਰਾਬਰੀ ਪੈਦਾ ਨਹੀਂ ਹੋਈ। ਇਹ ਸਮੁੱਚੇ ਧਰਮ ਦਾ ਇਤਿਹਾਸ ਗਵਾਹ ਹੈ।

ਹੁਣ ਅਸੀਂ ਇਹ ਦੇਖਣਾ ਹੈ ਕਿ ਧਰਮ ਇਨ੍ਹਾਂ ਸਾਰੇ ਆਰਥਕ, ਰਾਜਨੀਤਿਕ, ਸਮਾਜਕ ਅਤੇ ਸਭਿਆਚਾਰਕ ਵਖਰੇਵਿਆਂ ਵਿੱਚ ਬਰਾਬਰਤਾ ਲਿਆਉਣ ਦੇ ਉਪਦੇਸ਼ ਕੀ ਹਨ ਅਤੇ ਇਨ੍ਹਾਂ ਵਿੱਚ ਕੱਜ ਕਿੱਥੇ ਹੈ। ਧਾਰਮਿਕ ਵਿਚਾਰਧਾਰਾਵਾਂ ਦੋ ਤਰ੍ਹਾਂ ਦੀਆਂ ਹਨ। ਇੱਕ ਧਾਰਮਿਕ ਵਿਚਾਰਧਾਰਾ ਹੈ ਜੋ ਇਹ ਸ੍ਰਿਸ਼ਟੀ ਨੂੰ ਰਚਨ, ਪਾਲਣ ਅਤੇ ਵਿਨਾਸ਼ ਕਰਨ ਬਾਰੇ ਕੋਈ ਪਰਮ ਚੇਤੰਨ ਸੱਤਾ ਨੂੰ ਮੰਨਦੀ ਹੈ। ਹੁਣ ਜੇਕਰ ਇਸ ਮਨੌਤ ਨੂੰ ਅਸੀਂ ਸੱਚ ਮੰਨਕੇ ਗੱਲ ਕਰੀਏ ਤਾਂ ਜਿਹੜੀਆਂ ਨਾ-ਬਰਾਬਰੀਆਂ ਉੱਪਰ ਦਰਸਾਈਆਂ ਗਈਆਂ ਹਨ ਇਹ ਤਾਂ ਫਿਰ 'ਉੱਪਰਲੇ' ਦੀਆਂ ਪੈਦਾ ਕੀਤੀਆਂ ਹੋਈਆਂ ਹਨ ਅਤੇ ਇਨ੍ਹਾਂ ਨੂੰ ਮਿਟਾਉਣਾ ਵੀ 'ਉਸੇ' ਦੇ ਹੱਥ-ਵੱਸ ਹੈ। ਇਹ ਵਿਚਾਰਧਾਰਾ ਇਸ ਤੋਂ ਇੱਕ ਕਦਮ ਅੱਗੇ ਵਧਦੀ ਹੋਈ ਕਹਿੰਦੀ ਹੈ ਕਿ ਮਨੁੱਖ ਨੂੰ 'ਉਸ' ਦੀ ਰਜ਼ਾ ਵਿੱਚ ਰਹਿਣਾ ਚਾਹੀਦਾ ਹੈ। ਜੇਕਰ ਮਨੁੱਖ ਦਾ ਨਾ-ਬਰਾਬਰੀ ਵਾਲੀ ਹਾਲਤਾਂ ਵਿੱਚ ਰਹਿਣਾ ਹੀ 'ਉਸ' ਦੀ ਰਜ਼ਾ ਹੈ ਤਾਂ ਇਹ ਮਨੁੱਖਾਂ ਦਰਮਿਆਨ ਬਰਾਬਰਤਾ ਲਿਆਉਣ ਦੀ ਥਾਂ ਨਾ-ਬਰਾਬਰੀ ਨੂੰ ਠੀਕ ਠਹਿਰਾਉਣਾ ਹੈ। ਇੱਕ ਉਪਦੇਸ਼ ਇਹ ਵੀ ਸੁਣਨ ਵਿੱਚ ਆਉਂਦਾ ਹੈ ਕਿ ਇਹ ਨਾ-ਬਰਾਬਰੀਆਂ ਪਿਛਲੇ ਜਨਮ ਦੇ ਕਰਮਾਂ ਦਾ ਫਲ ਹੈ। ਮੰਨ ਲਵੋ ਗੱਲ ਇਉਂ ਹੀ ਹੈ। ਇਹ ਉਪਦੇਸ਼ ਵੀ ਮਨੁੱਖਾਂ ਦਰਮਿਆਨ ਬਰਾਬਰਤਾ ਲਿਆਉਣ ਦੀ ਥਾਂ ਮਨੁੱਖਾਂ ਨੂੰ ਇਨ੍ਹਾਂ ਨਾ-ਬਰਾਬਰੀਆਂ ਲਈ ਆਪਣੇ ਆਪਨੂੰ ਦੋਸ਼ੀ ਸਮਝਦਿਆਂ ਸਿਰ ਸੁੱਟ ਕੇ ਜ਼ਿੰਦਗੀ ਜਿਉਣ ਦਾ ਉਪਦੇਸ਼ ਹੋ ਨਿੱਬੜਦਾ ਹੈ।

ਦੂਸਰੀ ਧਾਰਮਿਕ ਵਿਚਾਰਧਾਰਾ ਕਿਸੇ ਚੇਤੰਨ ਦੈਵੀ ਸੱਤਾ (ਭਾਵ ਆਤਮਾ-ਪ੍ਰਮਾਤਮਾ) ਨੂੰ ਨਹੀਂ ਮੰਨਦੀ। ਇਹ ਪ੍ਰਚਾਰਦੀ ਹੈ ਕਿ ਮਨੁੱਖ ਨੂੰ ਆਪਣੀਆਂ ਇੱਛਾਵਾਂ 'ਤੇ ਕਾਬੂ ਪਾ ਲੈਣਾ ਚਾਹੀਦਾ ਹੈ। ਇਸ ਤਰ੍ਹਾਂ ਨਾਲ ਉਸਨੂੰ ਬਰਾਬਰਤਾ ਦਾ ਅਹਿਸਾਸ ਹੋ ਜਾਵੇਗਾ ਅਤੇ ਉਹ ਦੁੱਖਾਂ ਤੋਂ ਮੁਕਤ ਹੋ ਜਾਵੇਗਾ ਕਿਉਂਕਿ ਉਸਦੀ ਕੋਈ ਇੱਛਾ ਹੀ ਨਹੀਂ ਰਹੇਗੀ।

ਮੰਨ ਲਓ ਕੋਈ ਵਿਅਕਤੀ ਦਿਨੇ ਹੀ ਆਪਣੀਆਂ ਅੱਖਾਂ ਬੰਦ ਕਰ ਲਵੇ ਅਤੇ ਕਹਿਣ ਲੱਗ ਪਵੇ ਕਿ ਰਾਤ ਹੋ ਗਈ ਹੈ, ਹਨੇਰਾ ਹੋ ਗਿਆ ਹੈ। ਉਸਦੇ ਕਹਿਣ 'ਤੇ ਦਿਨ ਦੀ ਹਕੀਕਤ ਰਾਤ ਵਿੱਚ ਨਹੀਂ ਪਲਟ ਸਕਦੀ। ਇਸੇ ਤਰ੍ਹਾਂ ਕੋਈ ਭਿਖਾਰੀ ਕਹਿਣ ਲੱਗ ਪਵੇ ਕਿ ਮੈਂ ਤਾਂ ਰਾਜੇ ਤੋਂ ਉਪਰ ਦੀ ਹਾਂ ਤਾਂ ਕੀ ਭਿਖਾਰੀ ਤੇ ਰਾਜੇ ਦਰਮਿਆਨ ਨਾ-ਬਰਾਬਰੀ ਵਾਲਾ ਰਿਸ਼ਤਾ ਬਰਾਬਰਤਾ ਵਾਲਾ ਬਣ ਜਾਵੇਗਾ? ਨਹੀਂ। ਕੋਈ ਭੁੱਖਾ ਹੈ, ਭੁੱਖ ਮਿਟਾਉਣ ਲਈ ਉਸਦੀ ਰੋਟੀ ਖਾਣ ਦੀ ਇੱਛਾ ਹੈ। ਜੇਕਰ ਥੋੜੇ ਚਿਰ ਲਈ ਉਹ ਆਪਣੀ ਇੱਛਾ 'ਤੇ ਕਾਬੂ ਕਰ ਵੀ ਲਵੇ ਤਾਂ ਉਹ ਰੱਜ ਤਾਂ ਨਹੀਂ ਜਾਵੇਗਾ। ਕਿਸੇ ਮਨੁੱਖ ਦੇ ਇੱਛਾ 'ਤੇ ਕਾਬੂ ਕਰ ਲੈਣ ਨਾਲ ਹੀ ਹਕੀਕਤ ਨਹੀਂ ਬਦਲਦੀ।

ਇਸ ਸਾਰੀ ਵਿਚਾਰ-ਚਰਚਾ ਦਾ ਸਿੱਟਾ ਨਿਕਲ ਆਉਂਦਾ ਹੈ ਕਿ ਧਾਰਮਿਕ ਵਿਚਾਰਧਾਰਾ ਮਨੁੱਖਾਂ ਦਰਮਿਆਨ ਬਰਾਬਰਤਾ ਲਿਆਉਣ ਦਾ ਸਾਧਨ ਨਹੀਂ ਬਣਦੀ ਬਲਕਿ ਨਾ-ਬਰਾਬਰੀਆਂ ਨੂੰ ਕਾਇਮ ਰੱਖਣ ਦਾ ਸਾਧਨ ਹੋ ਨਿੱਬੜਦੀ ਹੈ। ਕੱਜ ਕਿੱਥੇ ਹੈ: ਧਾਰਮਿਕ ਵਿਚਾਰਧਾਰਾ ਦੇ ਉਪਦੇਸ਼ਾਂ ਅਤੇ ਸੋਚ ਵਿਚਲਾ ਕੱਜ ਕਿੱਥੇ ਹੈ, ਹੁਣ ਇਹ ਵਿਚਾਰਦੇ ਹਾਂ।

ਇਹ ਇਸ ਕਰਕੇ ਹੈ ਕਿ ਧਾਰਮਿਕ ਵਿਚਾਰਧਾਰਾ ਦੀ ਸੋਚ ਵਿਗਿਆਨਕ ਨਹੀਂ ਹੈ। ਵਿਗਿਆਨਕ ਸੋਚ ਅਨੁਸਾਰ ਜਿਨ੍ਹੀਂ ਦੇਰ ਤੱਕ ਕਿਸੇ ਵਰਤਾਰੇ ਦੇ ਕਾਰਨ (Causes)ਨੂੰ ਖਤਮ ਨਹੀਂ ਕੀਤਾ ਜਾਂਦਾ ਉਨ੍ਹਾਂ ਚਿਰ ਤੱਕ ਉਹ ਵਰਤਾਰਾ ਚੱਲਦਾ ਹੀ ਰਹਿਣਾ ਹੁੰਦਾ ਹੈ। ਚੇਚਕ ਦੀ ਬਿਮਾਰੀ ਦੀ ਮਿਸਾਲ ਲਵੋ। ਪਹਿਲਾਂ ਇਸਨੂੰ ਸ਼ੀਤਲਾ ਮਾਤਾ ਦੀ ਕਰੋਪੀ ਸਮਝਿਆ ਜਾਂਦਾ ਸੀ ਅਤੇ ਉਸੇ ਅਨੁਸਾਰ ਇਸ ਤੋਂ

*ਬਾਕੀ ਸਫ਼ਾ 33 'ਤੇ...*





# ਦਵਾਈਆਂ ਦੀ ਬੇਦਰੇਗ ਵਰਤੋਂ

ਡਾ. ਸ਼ਿਆਮ ਸੁੰਦਰ ਦੀਪਤੀ



ਇੱਕ ਵਾਰ ਇੱਕ ਮਰੀਜ਼ ਡਾਕਟਰ ਕੋਲ ਗਿਆ ਤੇ ਉਸ ਨੂੰ ਆਪਣੀ ਮਰਜ਼ ਦੱਸੀ ਕਿ ਮੇਰੇ ਸਿਰ ਦੇ ਵਾਲ ਝੜਦੇ ਹਨ। ਡਾਕਟਰ ਨੇ ਉਸ ਨੂੰ ਇੱਕ ਦਵਾਈ ਲਿਖ ਕੇ ਦਿੱਤੀ ਤੇ ਹਫਤੇ ਬਾਅਦ ਆਉਣ ਲਈ ਕਿਹਾ। ਹਫ਼ਤੇ ਬਾਅਦ ਜਦ ਮਰੀਜ਼ ਡਾਕਟਰ ਕੋਲ ਗਿਆ ਤਾਂ ਕਹਿਣ ਲੱਗਾ ਕਿ ਵਾਲਾਂ ਦੇ ਝੜਨ ਵਿੱਚ ਤਾਂ ਫਰਕ ਹੈ ਪਰ ਦਿਲ ਦੀ ਧੜਕਣ ਵਧਦੀ ਹੈ। ਡਾਕਟਰ ਨੇ ਉਸ ਨੂੰ ਚੈੱਕ ਕੀਤਾ ਤੇ ਕਿਹਾ, 'ਕੋਈ ਗੱਲ ਨਹੀਂ, ਇਹ ਪਹਿਲੀ ਦਵਾਈ ਦਾ ਹੀ ਅਸਰ ਹੈ।' ਦਿਲ ਦੀ ਧੜਕਣ ਠੀਕ ਕਰਨ ਲਈ ਉਸ ਨੇ ਇੱਕ ਹੋਰ ਦਵਾਈ ਲਿਖ ਦਿੱਤੀ। ਮਰੀਜ਼ ਦੇ ਦਿਲ ਦੀ ਧੜਕਣ ਠੀਕ ਹੋ ਗਈ। ਜਦ ਉਹ ਅਗਲੀ ਵਾਰ ਡਾਕਟਰ ਕੋਲ ਗਿਆ ਤਾਂ ਉਸ ਨੇ ਦੱਸਿਆ ਕਿ ਹੁਣ ਸਭ ਠੀਕ ਠਾਕ ਹੈ ਕਿ ਪਰ ਕਈ ਵਾਰ ਘਬਰਾਹਟ ਹੋ ਜਾਂਦੀ ਹੈ। ਡਾਕਟਰ ਕਹਿਣ ਲੱਗਾ, 'ਕੋਈ ਗੱਲ ਨਹੀਂ, ਦਵਾਈ ਖਾਂਦਿਆਂ ਕਈ ਵਾਰ ਇਸ ਤਰ੍ਹਾਂ ਹੋ ਜਾਂਦਾ ਹੈ। ਮੈਂ ਇੱਕ ਦਵਾਈ ਲਿਖ ਰਿਹਾ ਹਾਂ, ਸਭ ਠੀਕ ਹੋ ਜਾਵੇਗਾ।' ਮਰੀਜ ਨੇ ਉਹ ਦਵਾਈ ਖਾਣੀ ਸ਼ੁਰੂ ਕੀਤੀ ਤੇ ਜਦੋਂ ਦਿਖਾਉਣ ਗਿਆ ਤਾਂ ਕਹਿਣ ਲੱਗਾ,'ਡਾਕਟਰ ਸਾਹਬ ਪਹਿਲਾਂ ਤਾਂ ਸਭ ਠੀਕ ਹੋ ਗਿਆ ਸੀ, ਹੁਣ ਫਿਰ ਸਿਰ ਦੇ ਵਾਲ ਝੜਨ ਲੱਗ ਪਏ ਨੇ।' ਇਹ ਵਰਤਾਰਾ ਕੋਈ ਮਨਘੜਤ ਨਹੀਂ, ਸਗੋਂ ਸੱਚ ਹੈ।

ਆਮ ਤੌਰ ਤੇ ਦਵਾਈਆਂ ਦਾ ਗੈਰ ਜ਼ਰੂਰੀ ਅਸਰ ਹੁੰਦਾ ਹੈ ਪਰ ਡਾਕਟਰ ਉਸ ਗੈਰ ਜ਼ਰੂਰੀ ਅਸਰ ਬਾਰੇ ਸੋਚਣ ਤੇ ਵਿਸ਼ਲੇਸ਼ਣ ਕਰਨ ਦੀ ਬਜਾਏ ਉਸ ਲੱਛਣ ਨੂੰ ਦਬਾਉਣ ਲਈ ਹੋਰ ਨਵੀਂ ਦਵਾਈ ਦੇਣਾ ਆਸਾਨ ਕੰਮ ਸਮਝਦੇ ਹਨ। ਇਹ ਵਰਤਾਰਾ ਦੁਨੀਆਂ ਭਰ ਦੇ ਦੇਸ਼ਾਂ ਵਿੱਚ ਆਮ ਵੇਖਣ ਨੂੰ ਮਿਲਦਾ ਹੈ। ਇੱਥੋਂ ਤੱਕ ਕਿ ਅਮਰੀਕਾ ਵਿੱਚ ਵੀ ਕਿਤੇ ਵੱਧ ਕਿਤੇ ਘੱਟ। ਇਸੇ ਵਰਤਾਰੇ ਦਾ ਇੱਕ ਹੋਰ ਦ੍ਰਿਸ਼ ਅਸੀਂ ਅਕਸਰ ਹੀ ਹਸਪਤਾਲ 'ਚ ਦਾਖ਼ਲ ਕਿਸੇ ਰਿਸ਼ਤੇਦਾਰ ਮਿੱਤਰ ਦਾ ਹਾਲ-ਚਾਲ ਪੁੱਛਣ ਗਏ ਵੇਖਦੇ ਹਾਂ। ਮਰੀਜ ਦੀ ਇੱਕ ਬਾਂਹ ਤੇ ਗੁਲੂਕੋਜ਼ ਦੀ ਬੋਤਲ ਹੈ...ਉਹ ਬੈੱਡ ਤੇ ਬੈਠਾ ਹੈ...ਤੇ ਦੂਸਰੇ ਹੱਥ ਨਾਲ ਚਾਹ ਪੀ ਰਿਹਾ ਹੈ...। ਆਮ ਹਾਲਤਾਂ ਵਿੱਚ ਅਜਿਹਾ ਵੇਖ ਕੇ ਤੁਹਾਨੂੰ ਹੈਰਾਨੀ ਨਹੀਂ ਹੁੰਦੀ ਪਰ ਡਾਕਟਰੀ ਵਿਗਿਆਨ ਦੇ ਨਜ਼ਰੀਏ ਤੋਂ ਇਹ ਹੈਰਾਨੀ ਵਾਲੀ ਗੱਲ ਹੈ ਤੇ ਨਾਲ ਹੀ ਪ੍ਰੇਸ਼ਾਨੀ ਵਾਲੀ ਵੀ। ਆਮ ਤੌਰ ਤੇ ਡਾਕਟਰ ਮਰੀਜ ਦੇ ਗੁਲੂਕੋਜ਼ ਦੀ ਬੋਤਲ ਲਗਾਉਣ ਦੇ ਹੱਕ ਵਿੱਚ ਹੁੰਦੇ ਹਨ। ਕਈ ਤਾਂ ਇਸ ਨੂੰ ਤਾਕਤ ਜਾਂ ਗਰਮੀ ਦੂਰ ਕਰਨ ਦਾ ਕਾਰਣ ਵੀ ਸਮਝਦੇ ਹਨ। ਅਜਿਹੇ ਹੀ ਪ੍ਰਭਾਵ ਦੇ ਚਲਦਿਆਂ ਕਈ ਵਾਰ ਤੰਦਰੁਸਤ ਵਿਅਕਤੀ ਵੀ ਡਾਕਟਰ ਨੂੰ ਆ ਕੇ ਕਹਿਣਗੇ, 'ਡਾਕਟਰ ਸਾਅਬ! ਇੱਕ ਅੱਧੀ ਗੁਲੂਕੋਜ਼ ਦੀ ਬੋਤਲ ਲਗਾ ਦਿਓ।' ਇਸੇ ਸੰਦਰਭ ਵਿੱਚ ਹੀ ਮੈਂ ਟੀਕੇ ਲਗਾਉਣ ਦੀ ਗੱਲ ਕਰਨੀ ਚਾਹੁੰਦਾ ਹਾਂ। ਆਮ ਤੌਰ ਤੇ ਇਹ ਵੇਖਣ 'ਚ ਆਉਂਦਾ ਹੈ ਕਿ ਪ੍ਰਾਈਵੇਟ ਡਾਕਟਰਾਂ ਦੀ ਇਹੋ ਕੋਸ਼ਿਸ਼ ਹੁੰਦੀ ਹੈ ਕਿ ਮਰੀਜ ਨੂੰ ਗੋਲੀਆਂ, ਕੈਪਸੂਲਾਂ ਜਾਂ ਪੀਣ ਵਾਲੀ ਦਵਾਈ ਦੇ ਨਾਲ-ਨਾਲ ਇੱਕ ਅੱਧਾ ਟੀਕਾ ਜ਼ਰੂਰ ਲਗਾਇਆ ਜਾਵੇ। ਇਸੇ ਕਰਕੇ ਮਰੀਜਾਂ ਵਿੱਚ ਵੀ ਇਹ ਧਾਰਨਾ ਬਣ ਗਈ ਹੈ ਕਿ ਟੀਕਾ ਲਗਾਉਣ ਨਾਲ ਬਿਮਾਰੀ ਛੇਤੀ ਠੀਕ ਹੁੰਦੀ ਹੈ। ਇਹੋ ਕਾਰਣ ਹੈ ਕਿ ਮਰੀਜ ਡਾਕਟਰ ਕੋਲ ਆ ਕੇ ਕੋਈ ਚੰਗਾ ਜਿਹਾ ਟੀਕਾ ਲਾਉਣ ਦੀ ਮੰਗ ਕਰਦਾ ਹੈ ਤਾਂ ਜੋ ਉਹ ਛੇਤੀ ਠੀਕ ਹੋ ਕੇ ਆਪਣੇ ਕੰਮ ਤੇ ਪਰਤ ਸਕੇ।

ਡਾਕਟਰੀ ਵਿਗਿਆਨ ਦੇ ਨਜ਼ਰੀਏ ਤੋਂ ਟੀਕਾ (ਗੁਲੂਕੋਜ਼ ਸਮੇਤ) ਸਿਰਫ਼ ਉਦੋਂ ਲਗਾਉਣਾ ਚਾਹੀਦਾ ਹੈ ਜਦੋਂ ਮਰੀਜ਼ ਬੇਹੋਸ਼ ਹੋਵੇ। ਕਿਸੇ ਬਿਮਾਰੀ ਕਾਰਣ ਜਾਂ ਅਪ੍ਰੇਸ਼ਨ ਕਾਰਣ ਉਸ ਨੂੰ ਉਲਟੀਆਂ ਆ ਰਹੀਆਂ ਹਨ। ਜਦ ਉਹ ਮੂੰਹ ਨਾਲ ਖਾ ਪੀ ਨਾ ਸਕਦਾ ਹੋਵੇ ਤੇ ਲੋੜੀਂਦੀ ਦਵਾਈ ਦਾ ਹੋਰ ਕੋਈ ਬਦਲ ਹੀ ਨਾ ਹੋਵੇ ਪਰ ਪ੍ਰਾਈਵੇਟ ਡਾਕਟਰ ਬੁਖ਼ਾਰ, ਤਾਕਤ ਤੇ ਮਲੇਰੀਏ ਵਰਗੇ ਹੋਰਨਾਂ ਰੋਗਾਂ ਦੇ ਇਲਾਜ ਲਈ ਟੀਕੇ ਲਗਾਉਣ ਨੂੰ ਹੀ ਪਹਿਲ ਦਿੰਦੇ ਹਨ। ਇਸ ਪਿੱਛੇ ਡਾਕਟਰਾਂ ਦੀ ਟੀਕਾ ਲਗਾ ਕੇ ਵੱਧ ਪੈਸੇ ਕਮਾਉਣ ਦੀ ਮਾਨਸਿਕਤਾ ਵੀ ਕੰਮ ਕਰਦੀ ਹੈ। ਗੁਲੂਕੋਜ਼ ਦੀ ਮਹੱਤਤਾ ਸਰੀਰ ਦਾ ਪਾਣੀ ਪੂਰਾ ਕਰਨ ਵਿੱਚ ਜ਼ਰੂਰ ਹੈ ਪਰ ਜਦ ਕੋਈ ਮਨੁੱਖ ਚਾਹ-ਪਾਣੀ ਪੀ ਰਿਹਾ ਹੈ ਤੇ ਰੋਟੀ ਖਾ ਰਿਹਾ ਹੈ ਤਾਂ ਉਸ ਨੂੰ ਗੁਲੂਕੋਜ਼ ਲਗਾਉਣ ਦੀ ਕੋਈ ਤੁੱਕ ਨਹੀਂ ਬਣਦੀ।

ਜੇਕਰ ਤੁਸੀਂ ਕਦੇ ਗੁਲੂਕੋਜ਼ ਦੀ ਬੋਤਲ ਤੇ ਲੱਗਿਆ ਲੇਬਲ ਪੜ੍ਹਿਆ ਹੋਵੇ, ਜਿਸ ਤੇ ਲਿਖਿਆ ਹੁੰਦਾ ਹੈ 5 ਪ੍ਰਤੀਸ਼ਤ ਡੇਕਸਟਰੋਸ ਭਾਵ 500 ਮਿਲੀ ਲੀਟਰ (ਅੱਧਾ ਲੀਟਰ) ਦੀ ਬੋਤਲ ਵਿੱਚ 25 ਗ੍ਰਾਮ ਗੁਲੂਕੋਜ਼ (5 ਚਮਚ)। ਜੇਕਰ ਕੋਈ ਗੁਲੂਕੋਜ਼ ਨਾਲ ਗਰਮੀਂ ਦੂਰ ਕਰਨ ਜਾਂ ਤਾਕਤ ਦੇਣ ਦੀ ਗੱਲ ਕਰਦਾ ਹੈ ਤਾਂ ਉਹ ਅੱਧਾ ਲੀਟਰ ਪਾਣੀ ਤੇ 25 ਗ੍ਰਾਮ ਗੁਲੂਕੋਜ਼ ਖ਼ੁਦ ਗਲਾਸ

ਵਿੱਚ ਪਾ ਕੇ ਪੀ ਸਕਦਾ ਹੈ। ਜੇਕਰ ਉਹ ਮੂੰਹ ਨਾਲ ਪੀ ਰਿਹਾ ਹੈ ਤਾਂ ਗੁਲੂਕੋਜ਼ ਦੀ ਬੋਤਲ ਲਗਾਉਣ ਦੀ ਕੋਈ ਤੁਕ ਨਹੀਂ ਬਣਦੀ। ਜਦੋਂ ਕਿ ਅੱਜ ਅਸੀਂ ਜਾਣਦੇ ਹਾਂ ਕਿ ਟੀਕਾ ਲਗਾਉਣ ਦੇ ਆਪਣੇ ਕਈ ਨੁਕਸਾਨ ਹਨ। ਏਡਜ਼ ਦੀ ਬਿਮਾਰੀ ਨੇ ਇਸ ਪ੍ਰਤੀ ਕਾਫੀ ਸੁਚੇਤ ਕੀਤਾ ਹੈ। ਹੈਪੇਟਾਈਟਸ ਬੀ (ਕਾਲਾ ਪੀਲੀਆ) ਗਾਦਾਦੀ ਬਿਮਾਰੀ ਵੀ ਸਰਿੰਜਾਂ ਨਾਲ ਫੈਲਦੀ ਹੈ। ਇਸ ਤੋਂ ਇਲਾਵਾ ਕਈ ਹੋਰ ਬਿਮਾਰੀਆਂ ਹਨ, ਜੇਕਰ ਟੀਕਾ ਪੱਕ ਜਾਵੇ ਤਾਂ ਅਲੱਗ ਮੁਸੀਬਤ। ਨਾੜ ਵਿੱਚ ਟੀਕੇ ਲਗਾਉਣ ਜਾਂ ਗੁਲੂਕੋਜ਼ ਦਾ ਸਰੀਰ ਵਿੱਚ ਰੀਐਕਸ਼ਨ ਹੋਣ ਦੀ ਸੰਭਾਵਨਾ ਨੂੰ ਰੱਦ ਨਹੀਂ ਕੀਤਾ ਜਾ ਸਕਦਾ। ਇਸ ਸਾਰੀ ਸਥਿਤੀ ਦੇ ਮੱਦੇ ਨਜ਼ਰ ਮਰੀਜ਼ਾਂ ਨੂੰ ਜਾਂ ਉਨ੍ਹਾਂ ਦੇ ਰਿਸ਼ਤੇਦਾਰਾਂ ਨੂੰ ਡਾਕਟਰਾਂ ਨੂੰ ਕਹਿਣਾ/ਪੁੱਛਣਾ ਚਾਹੀਦਾ ਹੈ ਕਿ ਗੁਲੂਕੋਜ਼ ਕਿਉਂ ਲਗਾ ਰਿਹਾ ਹੈ? ਕੀ ਟੀਕੇ ਦਾ ਕੋਈ ਬਦਲ ਨਹੀਂ ਹੈ? ਕਿਸੇ ਕਿਸੇ ਗੋਲੀ ਜਾਂ ਕੈਪਸੂਲ ਨਾਲ ਨਹੀਂ ਸਰ ਸਕਦਾ? ਕੀ ਇਹ ਟੀਕਾ ਲਗਾਉਣਾ ਜਰੂਰੀ ਹੈ? ਭਾਵੇਂ ਡਾਕਟਰ ਨਾਲ ਇਸ ਤਰ੍ਹਾਂ ਦਾ ਵਾਦ-ਵਿਵਾਦ, ਚਰਚਾ ਜਾਂ ਬਹਿਸ ਕਰਨਾ ਮੁਸ਼ਕਲ ਕੰਮ ਹੈ ਪਰ ਕਿਸੇ ਵੀ ਢੰਗ ਨਾਲ ਇਸ ਦੀ ਸ਼ੁਰੂਆਤ ਕਰਨ ਦੀ ਲੋੜ ਤਾਂ ਹੈ ਹੀ।

ਦਵਾਈਆਂ ਦੀ ਤਰਕਹੀਣ ਵਰਤੋਂ ਸਿਰਫ਼ ਮਰੀਜ਼ਾਂ ਦੀ ਸੁਚੇਤਤਾ ਨਾਲ ਹੀ ਟਲ ਸਕਦੀ ਹੈ ਵਰਨਾ ਸਾਡੇ ਦੇਸ਼ ਦੇ ਲੋਕ ਤਾਂ ਅਨਪੜ੍ਹ, ਭੋਲੇ ਤੇ ਡਾਕਟਰਾਂ ਦੇ ਵਿਸ਼ਵਾਸ ਸਹਾਰੇ ਜਿਉਣ ਵਾਲੇ ਹੀ ਹਨ। ਉਹ ਤਾਂ ਡਾਕਟਰ ਨੂੰ 'ਰੱਬ ਦਾ ਰੂਪ' ਹੀ ਸਮਝਦੇ ਹਨ। ਉਨ੍ਹਾਂ ਲਈ ਡਾਕਟਰ ਅੱਗੇ ਕਿੰਤੂ-ਪ੍ਰੰਤੂ ਕਰਨਾ ਬਹੁਤ ਔਖਾ ਹੈ। ਦੂਸਰੇ ਪਾਸੇ ਅਮਰੀਕਾ ਵਰਗੇ ਸੁਚੇਤ ਮੁਲਕਾਂ 'ਚ ਅਜਿਹੀ ਅਣਗਹਿਲੀ ਵਾਪਰਦੀ ਹੈ ਤਾਂ ਲੋਕ ਇੰਟਰਨੈੱਟ ਤੋਂ ਦਵਾਈ ਬਾਰੇ ਜਾਣਕਾਰੀ ਹਾਸਲ ਕਰਦੇ ਹਨ ਤੇ ਡਾਕਟਰ ਨੂੰ ਵੀ ਉਸ ਦੇ ਅਸਰ ਤੇ ਬੁਰੇ ਪ੍ਰਭਾਵਾਂ ਬਾਰੇ ਪੁੱਛ ਲੈਂਦੇ ਹਨ। ਉੱਥੇ ਵੀ ਗਲਤ ਤੇ ਵਾਧੂ ਦਵਾਈਆਂ ਦਾ ਰੁਝਾਨ ਵੇਖਿਆ ਜਾ ਸਕਦਾ ਹੈ। ਦਵਾਈਆਂ ਦੀ ਤਰਕਹੀਣ ਵਰਤੋਂ ਦਾ ਇੱਕ ਪਹਿਲੂ ਇਹ ਵੀ ਹੈ ਕਿ ਡਾਕਟਰ ਆਪਣੀ ਮੇਜ ਤੇ ਕਲੀਨਿਕ ਵਿੱਚ ਸਿਰਫ਼ ਦਵਾਈਆਂ ਵੱਲ ਕੇਂਦ੍ਰਿਤ ਬੈਠਾ ਹੁੰਦਾ ਹੈ। ਆਪਣੀ ਫੀਸ ਲੈ ਕੇ ਪਰਚੀ ਲਿਖਣ ਵਾਲੇ ਵੀ ਫਾਲਤੂ ਦਵਾਈ ਲਿਖਣ ਦੇ ਰੁਝਾਨ ਵੱਲ ਰੁਚਿਤ ਹੁੰਦਾ ਹੈ। ਇਹ ਆਮ ਵੇਖਣ ਵਿੱਚ ਆਉਂਦਾ ਹੈ ਕਿ ਬਿਮਾਰੀ ਮਾਮੂਲੀ ਹੁੰਦੀ ਹੈ ਜਾਂ ਆਪਣੇ ਸ਼ੁਰੂਆਤੀ ਦੌਰ ਵਿੱਚ ਹੁੰਦੀ ਹੈ ਤੇ ਕਈ ਵਾਰ ਉਸ ਦਾ ਸਹੀ ਕਾਰਣ ਕਿਤੇ ਹੋਰ ਹੁੰਦਾ ਹੈ ਪਰ ਡਾਕਟਰ ਥੋੜ੍ਹੀ-ਮੋਟੀ ਗੱਲ ਪੁੱਛ ਕੇ ਉਸ ਨੂੰ ਦਵਾਈ ਲਿਖ ਦਿੰਦੇ ਹਨ। ਇਨ੍ਹਾਂ ਸਾਰੀਆਂ ਕਿਸਮਾਂ ਵਿੱਚ ਦਵਾਈਆਂ ਤੋਂ ਬਚਿਆ ਜਾ ਸਕਦਾ ਹੈ। ਜੇਕਰ ਡਾਕਟਰ ਧਿਆਨ ਨਾਲ ਮਰੀਜ਼ ਦੀ ਗੱਲ ਸੁਣੇ ਤੇ ਉਸ ਨੂੰ ਕੋਈ ਗੈਰ ਦਵਾਈ ਵਾਲਾ ਢੰਗ-ਤਰੀਕਾ ਸਮਝਾਵੇ। ਇਸ ਤਰ੍ਹਾਂ ਮਰੀਜ਼ ਦਵਾਈ ਦੇ ਮਾਰੂ ਅਸਰ ਤੋਂ ਬਚ ਸਕਦਾ ਹੈ ਪਰ ਡਾਕਟਰ ਇਸ ਤਰ੍ਹਾਂ ਮਹਿਸੂਸ ਕਰਦਾ ਹੈ, ਜਿਵੇਂ ਦਵਾਈ ਨਾ ਲਿਖਣੀ ਉਸ ਦੀ ਡਾਕਟਰੀ ਵਿੱਦਿਆ ਦੇ ਵਿਰੁੱਧ ਹੈ। ਉਸ ਦੀ ਟ੍ਰੇਨਿੰਗ ਹੀ ਕੁਝ ਇਸ ਤਰ੍ਹਾਂ ਦੀ ਹੁੰਦੀ ਹੈ ਕਿ ਉਹ ਦਵਾਈ ਨਾ ਲਿਖਣ ਦੀ ਸੂਰਤ ਵਿੱਚ ਆਪਣੇ ਆਪ ਨੂੰ ਹੀਣਾ ਸਮਝਦਾ ਹੈ। ਉਸ ਨੂੰ ਇਹ ਬਿਲਕੁਲ ਹੀ ਨਹੀਂ ਭਾਉਂਦਾ ਕਿ ਉਹ ਮਰੀਜ਼ ਨੂੰ ਕਹੇ, 'ਆਪਣੀ ਖ਼ੁਰਾਕ ਵਿੱਚ ਤਬਦੀਲੀ ਕਰੋ, ਕਸਰਤ ਕਰੋ, ਕੁਝ ਲਾਲ-ਪੀਲੇ ਫਲ ਖਾਓ ਜਾਂ ਤਣਾਓ ਤੋਂ ਮੁਕਤੀ ਲਈ ਯੋਗਾ ਕਰੋ।' ਆਮ ਤੌਰ ਤੇ ਬਲੱਡ ਪ੍ਰੈਸ਼ਰ ਦੀ ਸ਼ੁਰੂਆਤ, ਸ਼ੂਗਰ ਰੋਗ ਦਾ ਪਹਿਲੀ ਵਾਰ ਪਤਾ ਚੱਲਣਾ, ਮਾਮੂਲੀ ਉਦਾਸੀ, ਮਾਨਸਿਕ ਤਣਾਓ ਤੇ ਕਬਜੀ ਆਦਿ ਬਿਮਾਰੀਆਂ ਵਿੱਚ ਇਹ ਵੇਖਣ ਵਿੱਚ ਆਇਆ ਹੈ ਜਿਵੇਂ ਕਿ ਕਿਸੇ ਵੀ ਪ੍ਰੇਸ਼ਾਨੀ ਵਿੱਚ ਬਲੱਡ ਪ੍ਰੈਸ਼ਰ ਵਧ ਜਾਂਦਾ ਹੈ, ਜਿਸ ਦੇ ਲਈ ਮਰੀਜ਼ ਨੂੰ ਕਿਹਾ ਜਾਵੇ ਕਿ ਉਹ ਕੁਝ ਦਿਨ ਇਹ ਬਲੱਡ ਪ੍ਰੈਸ਼ਰ ਰੋਜ਼ਾਨਾ ਚੈੱਕ ਕਰੇ ਤੇ ਜੇਕਰ 15-20 ਦਿਨ ਤੱਕ ਵਧਣੋਂ ਨਹੀਂ ਹਟਦਾ ਤਾਂ ਵੀ ਇੱਕੋ ਦਮ ਦਵਾਈ ਦੀ ਲੋੜ ਨਹੀਂ ਹੁੰਦੀ। ਉਸ ਨੂੰ ਪਹਿਲਾਂ ਉਸ ਦੀ ਜੀਵਨ ਜਾਂਚ ਵਿੱਚ ਤਬਦੀਲੀ ਦੱਸ ਕੇ ਵੀ ਬਲੱਡ ਪ੍ਰੈਸ਼ਰ ਘੱਟ ਕੀਤਾ ਜਾ ਸਕਦਾ ਹੈ ਜਿਵੇਂ ਰੋਟੀ-ਸਬਜ਼ੀ ਵਿੱਚ ਨਮਕ ਘੱਟ, ਘਿਓ ਤੋਂ ਪਰਹੇਜ਼, ਰੋਜ਼ਾਨਾ ਦੋ-ਤਿੰਨ ਕਿਲੋਮੀਟਰ ਦੀ ਸੈਰ, ਕੁਝ ਯੋਗਾ ਦੇ ਆਸਣ ਆਦਿ। ਇਸੇ ਤਰ੍ਹਾਂ ਹੀ ਕਈ ਹੋਰ ਬਿਮਾਰੀਆਂ ਹਨ, ਜਿਨ੍ਹਾਂ ਬਾਰੇ ਸਿੱਧੀ ਇੱਕ ਦਮ ਦਵਾਈ ਦੀ ਲੋੜ ਨਹੀਂ ਹੁੰਦੀ। ਇੱਕ ਉਦਾਹਰਣ ਹੈ: ਕੋਈ ਵਿਅਕਤੀ ਪੇਟ ਵਿੱਚ ਦਰਦ ਦੀ ਸ਼ਿਕਾਇਤ ਕਰਦਾ ਹੈ, ਡਾਕਟਰ ਉਸ ਨੂੰ ਪੇਟ ਦੀ ਐਂਡੋਸਕੋਪੀ (ਇੱਕ ਤਰ੍ਹਾਂ ਦਾ ਟੈਸਟ) ਕਰਵਾਉਣ ਲਈ ਕਹਿੰਦਾ ਹੈ। ਟੈਸਟ ਵੇਖ ਕੇ ਪੇਟ ਵਿੱਚ ਵੱਧ ਤੇਜ਼ਾਬ ਜਾਂ ਪੇਟ ਵਿੱਚ ਸੋਜਿਸ਼ ਜਾਂ ਜ਼ਖਮ ਦੇਖ ਦੇ ਦਵਾਈ ਲਿਖ ਦਿੰਦਾ ਹੈ ਜਦੋਂ ਕਿ ਡਾਕਟਰ ਨੂੰ ਕੁਝ ਇਸ ਤਰ੍ਹਾਂ ਦੇ ਸੁਆਲ ਪੁੱਛਣੇ ਚਾਹੀਦੇ ਹਨ ਕਿ ਮਸਲਨ ਉਸ ਦੀ ਖੁਰਾਕ ਕਿਸ ਤਰ੍ਹਾਂ ਦੀ ਹੈ (ਭਾਵ ਮਿਰਚ ਮਸਾਲੇ) ਜਾਂ ਸਿਗਰੇਟ ਸ਼ਰਾਬ, ਚਾਹ-ਕਾਫ਼ੀ ਕਿੰਨੀ ਕੁ ਲੈਂਦਾ ਹੈ ਕਿਉਂਕਿ ਇਨ੍ਹਾਂ ਨਾਲ ਪੇਟ ਦਾ ਤੇਜ਼ਾਬ ਵੱਧ ਬਣਦਾ ਹੈ। ਜੇਕਰ ਉਸ ਦੇ ਕੰਮ ਵਿੱਚ ਭੱਜ-ਨੱਠ, ਪ੍ਰੇਸ਼ਾਨੀ ਹੈ ਤਾਂ ਵੀ ਸਥਿਤੀ ਸਾਹਮਣੇ ਆ ਸਕਦੀ ਹੈ। ਭਾਵ ਇਹ ਕਿ ਸਾਰੀਆਂ ਸਥਿਤੀਆਂ ਹੀ ਬਗੈਰ ਦਵਾਈ ਤੋਂ ਨਜਿੱਠਣ ਵਾਲੀਆਂ ਹਨ ਨਾ ਕਿ ਦਵਾਈ ਦੇ ਕੇ। ਉਸ ਦੇ ਰੋਜ਼ਮਰ੍ਹਾ ਦੇ ਕੰਮ ਨੂੰ ਉਸੇ ਤਰ੍ਹਾਂ ਹੀ ਚੱਲਣ ਦਿੱਤਾ ਜਾਵੇ। ਜੇਕਰ ਦੋ ਚਾਰ ਦਿਨਾਂ ਲਈ ਦਵਾਈ ਦੀ ਲੋੜ ਵੀ ਹੈ ਤਾਂ ਵੀ ਆਖਰ ਤਾਂ ਆਪਣਾ ਵਿਵਹਾਰ ਬਦਲਣ ਨਾਲ ਹੀ ਇਹ ਅਲਾਮਤਾਂ ਠੀਕ ਹੋ ਜਾਂਦੀਆਂ ਹਨ ਤੇ ਇਸ ਵਿਵਹਾਰ ਦੀ ਤਬਦੀਲੀ ਬਾਰੇ ਡਾਕਟਰ ਤੋਂ ਵਧੀਆ ਹੋਰ ਕੌਣ ਸਮਝਾ ਸਕਦਾ ਹੈ?



ਇਸੇ ਸਥਿਤੀ ਦਾ ਇੱਕ ਉਦਾਹਰਣ ਇਹ ਵੀ ਹੈ ਕਿ ਜਦੋਂ ਕਿਸੇ ਨੂੰ ਕੁੱਤਾ ਕੱਟ ਜਾਂਦਾ ਹੈ ਜਾਂ ਉਹ ਇਸ ਦੀ ਰਾਏ ਲੈਣ ਜਾਂ ਇਲਾਜ ਕਰਵਾਉਣ ਆਉਂਦਾ ਹੈ। ਜਿਸ ਤਰ੍ਹਾਂ ਪਹਿਲਾਂ ਪੇਟ ਵਿੱਚ ਟੀਕੇ ਲਗਦੇ ਸੀ, ਜੋ ਕਿ ਅੱਜ ਕੱਲ੍ਹ ਬੰਦ ਹੋ ਗਏ ਹਨ। ਹੁਣ ਮੋਢੇ ਤੇ ਲੱਗਣ ਵਾਲੇ ਟੀਕੇ ਮਿਲਦੇ ਹਨ, ਜਿਹੜੇ ਪ੍ਰਾਈਵੇਟ ਡਾਕਟਰਾਂ ਕੋਲ ਉਪਲਬਧ ਹੁੰਦੇ ਹਨ। ਦਰਅਸਲ ਇਸ ਸਥਿਤੀ 'ਚ ਚਾਹੀਦਾ ਤਾਂ ਇਹ ਹੈ ਕਿ ਮਰੀਜ਼ ਤੋਂ ਕੁੱਤੇ ਬਾਰੇ ਪੁੱਛਿਆ ਜਾਵੇ ਕਿ ਉਹ ਪਾਲਤੂ ਸੀ ਜਾਂ ਗੁਆਂਢ ਦੇ ਇਲਾਕੇ ਦਾ, ਭਾਵ ਵੈਸੇ ਹੀ ਆਵਾਰਾ ਕੁੱਤਾ ਸੀ ਜਾਂ ਪਹਿਲਾਂ ਵੇਖਿਆ ਹੋਇਆ। ਇਸ ਸੁਆਲ ਪਿੱਛੇ ਤਰਕ ਇਹ ਹੈ ਕਿ ਦੇਖਿਆ ਜਾ ਸਕਦਾ ਹੈ ਕਿ ਜੇਕਰ ਉਹ ਕੁੱਤਾ ਹਫ਼ਤਾ ਭਰ ਠੀਕ ਰਹਿੰਦਾ ਹੈ ਤਾਂ ਇਸ ਦਾ ਮਤਲਬ ਹੈ ਕਿ ਕੁੱਤੇ ਨੂੰ ਹਲਕਾਅ ਨਹੀਂ ਹੈ। ਅਜਿਹੀ ਸਥਿਤੀ ਵਿੱਚ ਟੀਕਿਆਂ ਦੀ ਲੋੜ ਨਹੀਂ ਹੁੰਦੀ ਪਰ ਡਾਕਟਰ ਆਏ ਹੋਏ ਮਰੀਜ਼ ਨੂੰ ਮਹਿਜ਼ ਸੁਝਾਅ ਦੇ ਕੇ ਕਿਵੇਂ ਵਾਪਸ ਕਰ ਦੇਵੇ। ਫਿਰ ਉਹ ਉਸ ਤੋਂ ਪੈਸੇ ਕਿਵੇਂ ਵਸੂਲੇਗਾ। ਡਾਕਟਰ ਫਿਰ ਕਹਿੰਦਾ ਹੈ ਕਿ ਹੁਣ ਨਵੇਂ ਟੀਕੇ ਆ ਗਏ ਹਨ ਤੇ ਸਿਰਫ਼ ਇੱਕੋ ਟੀਕਾ ਲੱਗਣਾ ਹੈ, ਸਭ ਠੀਕ ਹੋ ਜਾਵੇਗਾ ਜਦਕਿ ਇਹ ਰਾਏ ਜਾਂ ਇਲਾਜ ਗਲਤ ਹੈ। ਹਲਕੇ ਹੋਏ ਕੁੱਤੇ ਦੇ ਪੰਜ ਟੀਕੇ ਲਗਦੇ ਹਨ ਨਾ ਘੱਟ ਨਾ ਵੱਧ। ਇੱਕ ਹੋਰ ਸਥਿਤੀ ਹੈ ਕਿ ਜੇਕਰ ਕਿਤੇ ਸ਼ੱਕ ਹੋਵੇ ਤਾਂ ਕੁੱਤੇ ਨੂੰ ਦੇਖਣ ਦੇ ਨਾਲ-ਨਾਲ ਟੀਕੇ ਵੀ ਸ਼ੁਰੂ ਕਰ ਦਿੱਤੇ ਜਾਂਦੇ ਹਨ। ਜੇਕਰ ਕੁੱਤਾ ਸਤਵੇਂ ਦਿਨ ਵੀ ਠੀਕ ਠਾਕ ਹੋਵੇ ਤਾਂ ਸਤਵੇਂ ਦਿਨ ਲੱਗਣ ਵਾਲਾ ਤੀਸਰਾ ਟੀਕਾ (ਪਹਿਲਾ ਟੀਕਾ ਕੁੱਤਾ ਕੱਟਣ ਵਾਲੇ ਦਿਨ, ਦੂਸਰਾ ਟੀਕਾ ਤੀਸਰੇ ਦਿਨ) ਨਹੀਂ ਲਗਾਇਆ ਜਾਂਦਾ। ਇਸ ਹਾਲਤ ਵਿੱਚ ਤੀਸਰਾ ਟੀਕਾ 21ਵੇਂ ਦਿਨ ਲਗਾ ਦਿੱਤਾ ਜਾਂਦਾ ਹੈ ਤੇ ਉਸ ਵਿਅਕਤੀ ਨੂੰ 1 ਸਾਲ ਦੇ ਬਚਾਅ ਦੀ ਗਰੰਟੀ ਮਿਲ ਜਾਂਦੀ ਹੈ। ਇਸ ਤਰ੍ਹਾਂ ਤਿੰਨ ਜਾਂ ਪੰਜ ਟੀਕਿਆਂ ਦੀ ਗੱਲ ਹੈ ਨਾ ਕਿ ਇੱਕ ਟੀਕੇ ਦੀ ਪ੍ਰੰਤੂ ਬਹੁਤ ਸਾਰੇ ਪ੍ਰਾਈਵੇਟ ਡਾਕਟਰਾਂ ਨੇ ਇੱਕ ਟੀਕੇ ਦੇ ਇਲਾਜ ਵਾਲੀ ਖ਼ਬਰ ਫੈਲਾਈ ਹੋਈ ਹੈ। ਇਸ ਤਰ੍ਹਾਂ ਦੀ ਸਥਿਤੀ ਵਿੱਚ ਸਿਰਫ਼ ਰਾਏ ਹੀ ਗਲਤ ਨਹੀਂ ਹੁੰਦੀ, ਇਲਾਜ ਵੀ ਗਲਤ ਹੁੰਦਾ ਹੈ ਤੇ ਮਰੀਜ਼ ਦੀ ਸਮਝ ਦੀ ਉਸਾਰੀ ਵੀ ਗਲਤ ਹੁੰਦੀ ਹੈ। ਗਲਤ ਇਲਾਜ ਜਾਂ ਇਲਾਜ ਦੀ ਨਾ ਲੋੜ ਵੇਲੇ ਦਵਾਈ ਦੇਣ ਦਾ ਇੱਕ ਉਦਾਹਰਣ ਹੈ: ਜਦੋਂ ਕਿਸੇ ਨੂੰ ਵਾਇਰਲ ਬੁਖਾਰ ਜਾਂ ਵਾਇਰਸ ਕਰਕੇ ਜ਼ੁਕਾਮ ਹੋ ਜਾਵੇ ਤਾਂ ਡਾਕਟਰ ਅਕਸਰ ਹੀ ਐਂਟੀ ਬਾਇਓਟਿਕ ਦੇ ਦਿੰਦੇ ਹਨ। ਐਂਟੀ ਵਾਇਰਲ ਦਵਾਈਆਂ, ਇਸ ਮਰਜ਼ ਲਈ ਸਾਡੇ ਕੋਲ ਨਹੀਂ ਹਨ। ਅਸੀਂ ਇਸ ਸਥਿਤੀ ਨੂੰ 'ਆਪਣੇ ਆਪ ਠੀਕ ਹੋਣ ਵਾਲੀ ਸਥਿਤੀ' ਕਹਿੰਦੇ ਹਾਂ। ਇੱਕ ਗੱਲ ਹੋਰ ਹੈ ਕਿ ਜੇਕਰ ਨੱਕ ਜਾਦਾ ਵਗਦਾ ਹੈ ਜਾਂ ਮਾਮੂਲੀ ਬੁਖ਼ਾਰ ਹੈ ਤਾਂ ਉਸ ਵੇਲੇ ਥੋੜ੍ਹੀ ਬਹੁਤ ਦਵਾਈ ਦਿੱਤੀ ਜਾ ਸਕਦੀ ਹੈ। ਇਸੇ ਤਰ੍ਹਾਂ ਹੀ ਵਾਇਰਲ ਨਾਲ ਹੋਣ ਵਾਲੀਆਂ ਟੱਟੀਆਂ ਵਿੱਚ ਕਿਸੇ ਦਵਾਈ ਦੀ ਭੂਮਿਕਾ ਨਹੀਂ ਹੁੰਦੀ। ਖਾਸ ਕਰਕੇ ਬੱਚਿਆਂ ਵਿੱਚ ਟੱਟੀਆਂ ਬਾਰੇ ਬਹੁਤ ਵਾਰੀ (ਰੋਟਾ ਵਾਇਰਸ) ਭੂਮਿਕਾ ਨਿਭਾਉਂਦਾ ਹੈ ਤੇ ਬਹੁਤੇ ਡਾਕਟਰ ਐਂਟੀ ਬਾਇਓਟਿਕ ਜਾਂ ਟੈਨੀਡਾਜੋਲ ਵਰਗੇ ਸਿਰਪ ਦਿੰਦੇ ਹਨ। ਵੱਧ ਤੋਂ ਵੱਧ, ਜ਼ਿਆਦਾ ਪਾਣੀ ਨਿਕਲਣ ਨਾਲ ਕੋਈ ਘਰੇਲੂ ਤਰਲ (ਸ਼ਕੰਜਵੀ) ਜਾਂ ਓ.ਆਰ.ਐੱਸ. ਦਾ ਪੈਕਟ ਲੈ ਕੇ ਉਸ ਨੂੰ ਪਾਣੀ ਵਿੱਚ ਪਾ ਕੇ ਪਿਲਾਇਆ ਜਾਵੇ। ਇਹੀ ਮਾਣਕ ਇਲਾਜ ਹੈ ਨਾ ਕਿ ਕੋਈ ਵਿਸ਼ੇਸ਼ ਦਵਾ ਪਰ ਡਾਕਟਰ ਸਿਰਫ਼ ਸ਼ਕੰਜਵੀਂ ਦੀ ਸਲਾਹ ਦੇ ਕੇ ਕਿਵੇਂ ਟਾਲ ਸਕਦਾ ਹੈ। ਕੁਝ ਕੁ ਡਾਕਟਰ ਸ਼ਕੰਜਵੀਂ ਦੀ ਸਲਾਹ ਦੇਣਗੇ ਪਰ ਦਵਾਈ ਜਰੂਰ ਲਿਖਣਗੇ।

ਆਮ ਤੌਰ ਤੇ ਅਸੀਂ ਦੇਖਦੇ ਹਾਂ ਕਿ ਕਿਸੇ ਗੋਲੀ ਜਾਂ ਕੈਪਸੂਲ ਵਿੱਚ ਇੱਕ ਜਾਂ ਦੋ ਦਵਾਈਆਂ ਨੂੰ ਮਿਲਾਇਆ ਹੁੰਦਾ ਹੈ। ਜਿਵੇਂ ਡਿਕਲੋਮੋਲ ਵਿੱਚ ਡਿਕਲੋਫੈਨਿਕ ਅਤੇ ਪੈਰਾਸੀਟਾਮੋਲ ਹੈ। ਇਸੇ ਤਰ੍ਹਾਂ ਕਿਸੇ ਹੋਰ ਗੋਲੀ ਵਿੱਚ ਦਰਦ, ਤਣਾਓ ਤੇ ਪ੍ਰੇਸ਼ਾਨੀ ਦੀ ਦਵਾਈ ਹੁੰਦੀ ਹੈ। ਆਮ ਤੌਰ ਤੇ ਕਈ ਵਾਰ ਇੱਕ ਦਵਾਈ ਦੀ ਮਾਤਰਾ ਤਾਂ ਦੋ ਤਿੰਨ ਵਾਰ ਲਈ ਜਾ ਸਕਦੀ ਹੈ ਪਰ ਦੂਸਰੀ ਦਵਾਈ ਸਰੀਰ ਵਿੱਚ ਜ਼ਿਆਦਾ ਮਾਤਰਾ ਵਿੱਚ ਚਲੀ ਜਾਂਦੀ ਹੈ। ਇਨ੍ਹਾਂ ਗੱਲਾਂ ਦਾ ਧਿਆਨ ਡਾਕਟਰ ਨੇ ਰੱਖਣਾ ਹੁੰਦਾ ਹੈ। ਅਜੋਕੇ ਮਾਹੌਲ ਵਿੱਚ ਡਾਕਟਰ ਆਪਣੇ ਗਿਆਨ ਤੇ ਘੱਟ ਪਰ ਮੈਡੀਕਲ ਕੰਪਨੀਆਂ ਦੇ ਨੁਮਾਇੰਦਿਆਂ ਤੇ ਵੱਧ ਨਿਰਭਰ ਕਰਦਾ ਹੈ। ਉਹ ਆ ਕੇ ਜਿਸ ਤਰ੍ਹਾਂ ਡਾਕਟਰਾਂ ਨੂੰ ਨਿਰਦੇਸ਼ ਕਰਦੇ ਹਨ, ਡਾਕਟਰ ਉਸੇ ਤਰਜ਼ ਤੇ ਤੁਰਨ ਲੱਗ ਪੈਂਦੇ ਹਨ। ਕਈ ਮੈਡੀਕਲ ਕੰਪਨੀਆਂ ਦੇ ਨੁਮਾਇੰਦੇ ਤਾਂ ਸਿਰਫ਼ ਏਨਾ ਹੀ ਆਖਦੇ ਹਨ, 'ਸਰ, ਇਸ ਵਾਰ ਦਵਾਈ ਦਾ ਟਾਰਗੇਟ ਪੂਰਾ ਨਹੀਂ ਹੋਇਆ' ਤੇ ਫਿਰ ਇੱਕ ਸੋਹਣਾ ਜਿਹਾ ਪੈੱਨ ਦੇ ਕੇ ਕਹਿਣਗੇ, 'ਸਰ, ਇਹ ਪੈੱਨ ਤੁਹਾਨੂੰ ਯਾਦ ਦਿਵਾਉਂਦਾ ਰਹੇਗਾ।' ਕਹਿਣ ਤੋਂ ਭਾਵ ਹੈ ਕਿ ਕੰਪਨੀਆਂ ਦੀਆਂ ਦਵਾਈਆਂ ਕੱਢਣ ਵਿੱਚ ਡਾਕਟਰਾਂ ਦਾ ਵੱਡਾ ਯੋਗਦਾਨ ਹੈ। ਇਸ ਵਿੱਚ ਕੋਈ ਲੁਕੋ ਨਹੀਂ ਹੈ ਕਿ ਦਵਾਈ ਕੰਪਨੀਆਂ ਡਾਕਟਰਾਂ ਨੂੰ ਲੁਭਾਉਣ ਲਈ ਕਈ ਦਿਲਖਿੱਚਵੇਂ ਢੰਗ ਤਰੀਕੇ ਵਰਤਦੀਆਂ ਹਨ। ਉਹ ਕਾਕਟੇਲ ਪਾਰਟੀ ਤੋਂ ਲੈ ਕੇ ਮੈਡੀਕਲ ਕਿਤਾਬਾਂ ਜਾਂ ਕਿਸੇ ਪਹਾੜੀ ਸਥਾਨ ਦੀ ਸੈਰ ਵੀ ਹੋ ਸਕਦੀ ਹੈ। ਉਨ੍ਹਾਂ ਵੱਲੋਂ ਨਿੱਕੇ-ਮੋਟੇ ਤੋਹਫ਼ੇ ਦੇਣਾ ਆਮ ਗੱਲ ਹੈ।

ਦਵਾਈ ਕੰਪਨੀਆਂ ਆਪਣਾ ਮਾਲ ਵੇਚਣ ਵਾਸਤੇ ਸਿੱਧੀ ਇਸ਼ਤੇਹਾਰਬਾਜ਼ੀ ਜਾਂ ਜੋ ਵੀ ਡਾਕਟਰਾਂ ਨੂੰ ਇਸ਼ਤਿਹਾਰਬਾਜ਼ੀ ਸਮੱਗਰੀ ਦਿੰਦੀਆਂ ਹਨ, ਉਹ ਵੀ ਬਹੁਤ ਵਾਰ ਭਰਮਾਊ ਵੱਧ ਤੇ ਵਿਗਿਆਨਕ ਘੱਟ ਹੁੰਦੀ ਹੈ। ਉਸ ਵਿੱਚ ਤਰੀਫ਼ਾਂ ਦੇ ਪੁਲ ਵੱਧ ਤੇ ਦਵਾਈ ਦੇ ਬੁਰੇ ਅਸਰ ਹੁੰਦੇ ਹੀ ਨਹੀਂ।

ਕੰਪਨੀਆਂ ਆਪਣੀ ਦਵਾਈ ਨੂੰ ਸਰਵੋਤਮ ਦਰਸਾਉਣ ਲਈ ਮਾਰਕਿਟ 'ਚ ਮੌਜੂਦ ਹੋਰਨਾਂ ਦਵਾਈਆਂ ਨਾਲ ਤੁਲਨਾ ਕਰਦੀਆਂ ਹਨ। ਦੇਖਣ 'ਚ ਇਹ ਸੱਚਾਈ ਜਰੂਰ ਲਗਦੀ ਹੈ, ਪਰ ਉਸ ਵਿੱਚ ਉਹ ਚਲਾਕੀ ਨਾਲ ਉਹ ਆਪਣੇ ਨੁਕਸ ਲੁਕੋ ਲੈਂਦੀਆਂ ਹਨ। ਦਵਾਈ ਕੰਪਨੀਆਂ, ਕਈ ਦਵਾਈਆਂ ਦੇ ਇਸ਼ਤਿਹਾਰ ਅਖਬਾਰਾਂ ਤੇ ਇਲੈੱਕਟ੍ਰਾਨਿਕ ਮੀਡੀਆ ਰਾਹੀਂ ਲੋਕਾਂ ਤੱਕ ਸਿੱਧੇ ਵੀ ਭੇਜ ਦਿੰਦੀਆਂ ਹਨ। ਇਸ ਵਿੱਚ ਕੁਝ ਦਰਦ, ਹਾਜ਼ਮੇਂ, ਕਬਜੀ ਜਾਂ ਖਾਂਸੀ ਦੀਆਂ ਦਵਾਈਆਂ ਤੋਂ ਇਲਾਵਾ ਤੇਲ ਤੇ ਕਰੀਮਾਂ ਹਨ। ਗੋਰੇਪਨ ਦੀ ਕਰੀਮ ਬਾਰੇ ਬਹੁਤ ਪ੍ਰਚਾਰ ਕੀਤਾ ਜਾਂਦਾ ਹੈ ਪਰ ਇਨ੍ਹਾਂ ਕਰੀਮਾਂ ਬਾਰੇ ਕਿੰਨਾ ਕੁ ਸੱਚ ਹੈ ਤੇ ਪੇਸ਼ ਕੀਤੇ ਜਾਂਦੇ ਤੱਥ ਕਿਸ ਖ਼ੋਜ ਤੇ ਆਧਾਰਿਤ ਹਨ, ਇਹ ਕੋਈ ਨਹੀਂ ਜਾਣਦਾ ਪਰ ਥੋੜ੍ਹਾ ਗਹੁ ਨਾਲ ਵਾਚਿਆਂ ਵੇਖਿਆ ਜਾ ਸਕਦਾ ਹੈ ਕਿ ਕਰੀਮਾਂ ਨਾਲ ਕਿੰਨੀਆਂ ਕੁ ਕੁੜੀਆਂ/ਔਰਤਾਂ ਗੋਰੀਆਂ ਹੋਈਆਂ ਹਨ। ਗੋਰਾਪਣ ਔਰਤ ਦੀ ਕਮਜ਼ੋਰੀ ਹੈ ਤੇ ਦਵਾਈ ਕੰਪਨੀਆਂ ਉਸ ਦੀ ਇਸ ਮਾਨਸਿਕਤਾ ਦਾ ਫਾਇਦਾ ਉਠਾਉਂਦੀਆਂ ਹਨ। ਕਰੀਮ ਜਾਂ ਹਾਰ-ਸ਼ਿਗਾਰ ਵਾਲੀ ਦਵਾਈ ਕੰਪਨੀ ਲਈ ਜਿਹੋ-ਜਿਹੀ ਐਕਟ੍ਰੈੱਸ ਕੰਮ ਕਰੇਗੀ, ਉਤਨੀ ਹੀ ਦਵਾਈ ਵੱਧ ਵਿਕੇਗੀ।

ਆਯੁਰਵੈਦਿਕ ਦਵਾਈਆਂ ਬਾਰੇ ਇਹ ਪ੍ਰਚਾਰ ਕਿ ਇਹ ਜੜੀ ਬੂਟੀਆਂ ਤੋਂ ਬਣੀਆਂ ਹਨ, ਇਸ ਲਈ ਇਨ੍ਹਾਂ ਦਾ ਕੋਈ ਨੁਕਸਾਨ ਜਾਂ ਬੁਰਾ ਪ੍ਰਭਾਵ ਨਹੀਂ ਹੁੰਦਾ। ਇਹ ਵੀ ਇੱਕ ਭਰਮ ਹੈ। ਤੁਸੀਂ ਖ਼ੁਦ ਸੋਚ ਕੇ ਦੇਖੋ ਕਿ ਕਿਸੇ ਵੀ ਚੀਜ਼ ਨੂੰ ਲੈਬਾਰਟਰੀ ਵਿੱਚ ਤਿਆਰ ਕਰਨਾ, ਡੱਬੀਆਂ ਜਾਂ ਟਿਊਬਾਂ ਵਿੱਚ ਪਾਉਣਾ, ਕਿਸੇ ਰਸਾਇਣ ਦੀ ਮਦਦ ਨਾਲ ਉਸ ਦੀ ਸਹੀ ਸਲਾਮਤੀ ਦੀ ਮਿਆਦ ਦਾ ਵਧਾਉਣਾ ਕਿਵੇਂ ਪ੍ਰਭਾਵਹੀਣ ਹੋ ਸਕਦੀ ਹੈ। ਕਿਸੇ ਵੀ ਬਾਹਰੀ ਰਸਾਇਣ ਦਾ ਸਭ ਤੋਂ ਪਹਿਲਾ ਪ੍ਰਭਾਵ ਐਲਰਜੀ ਹੈ। ਸਰੀਰ ਕਿਸੇ ਵੀ ਬਾਹਰੀ ਤੱਤ ਨੂੰ ਆਸਾਨੀ ਨਾਲ ਨਹੀਂ ਸਵੀਕਾਰਦਾ। ਇਸੇ ਤਰ੍ਹਾਂ ਇਸ ਸਭ ਕਾਸੇ ਨੂੰ ਪ੍ਰਸ਼ਨ ਵਾਚਕ ਨਿਗ੍ਹਾ ਨਾਲ ਵੇਖਣ ਦੀ ਲੋੜ ਹੈ। ਨਾਲੇ ਇਹ ਗੱਲ ਸੋਚਣ ਦੀ ਹੈ ਕਿ ਜਿਹੜੀ ਦਵਾ-ਬੂਟੀ ਤੁਹਾਡੇ ਸਰੀਰ ਤੇ ਅਸਰ ਕਰੇਗੀ, ਉਹ ਕਿਵੇਂ ਕਿਸੇ ਵੀ ਮਾਤਰਾ ਵਿੱਚ, ਕਿਸੇ ਵੀ ਸਮੇਂ ਤੱਕ ਵਰਤਣ ਤੇ ਕਿਸੇ ਵੀ ਤਰ੍ਹਾਂ ਕੋਈ ਹੋਰ ਬੁਰਾ ਅਸਰ (ਬੁਰਾ ਜਾਂ ਨਾ ਚਾਹੁੰਦਾ ਅਸਰ ਨਹੀਂ ਕਰੇਗੀ) ਇਨ੍ਹਾਂ ਸਥਿਤੀਆਂ ਦੇ ਨਾਲ-ਨਾਲ ਸਾਡੇ ਦੇਸ਼ 'ਚ ਇੱਕ ਹੋਰ ਅਫ਼ਸੋਸਨਾਕ ਸਥਿਤੀ ਹੈ ਕਿ ਇੱਥੇ ਦਵਾਈ ਵੇਚਣ-ਲੈਣ ਦੇ ਕਾਨੂੰਨ ਦੀ ਸਖ਼ਤੀ ਨਾਲ ਪਾਲਣਾ ਨਾ ਹੋਣ ਕਰਕੇ, ਦਵਾਈਆਂ ਬਿਨਾਂ ਡਾਕਟਰ ਦੀ ਪਰਚੀ ਤੋਂ ਆਸਾਨੀ ਨਾਲ ਮਿਲ ਜਾਂਦੀਆਂ ਹਨ। ਬਹੁਤੀ ਵਾਰ ਇਹ ਦਵਾਈਆਂ ਨੀਂਦ ਦੀਆਂ ਗੋਲੀਆਂ, ਆਦੀ ਹੋ ਕੇ ਵਾਰ-ਵਾਰ ਲੈਣ ਵਾਲੇ ਕੈਪਸੂਲ ਜਾਂ ਟੀਕੇ ਹੁੰਦੇ ਹਨ। ਬਾਕੀ ਸਿਰਦਰਦ, ਬੁਖ਼ਾਰ, ਖ਼ਾਂਸੀ ਤੇ ਹੋਰ ਨਿੱਕੀਆਂ ਮੋਟੀਆਂ ਦਵਾਈਆਂ ਤਾਂ ਜਦੋਂ ਮਰਜ਼ੀ ਤੇ ਜਿੱਥੋਂ ਮਰਜ਼ੀ ਲੈ ਲਵੋ। ਇਸ ਤਰ੍ਹਾਂ ਵਕਤ ਬੇਵਕਤ ਬਿਨਾਂ ਲੋੜ ਤੋਂ ਹੀ ਇਨ੍ਹਾਂ ਦਵਾਈਆਂ ਦੀ ਹੋ ਰਹੀ ਵਰਤੋਂ ਵੇਖਣ ਨੂੰ ਮਿਲ ਰਹੀ ਹੈ। ਇਸ ਸਾਰੀ ਗੱਲ ਨੂੰ ਸਮਝਦੇ ਹੋਏ ਇਸ ਕੜੀ ਵਿੱਚ ਮਰੀਜ਼ ਤੋਂ ਸ਼ੁਰੂ ਹੋ ਕੇ ਜਿਸ 'ਚ ਕੈਮਿਸਟ, ਡਾਕਟਰ, ਦਵਾਈ ਕੰਨੀ ਦੇ ਨੁਮਾਇੰਦੇ ਤੇ ਕੰਪਨੀ ਦੇ ਮਾਲਕ ਹਨ। ਇਨ੍ਹਾਂ ਕੜੀਆਂ ਵਿੱਚ ਮਰੀਜ਼ ਦੀ ਕੀ ਬੁੱਕਤ ਹੈ। ਅਮਰੀਕਾ ਵਰਗੇ ਸੌ ਫੀਸਦੀ ਪੜ੍ਹੇ-ਲਿਖੇ ਦੇਸ਼ ਵਿੱਚ ਵੀ ਦਵਾਈਆਂ ਦੀ ਬੇਲੋੜੀ ਵਰਤੋਂ ਹੈ। ਫਿਰ ਭਾਰਤ ਵਰਗੇ ਦੇਸ਼ ਦੀ ਜਨਤਾ ਦੀ ਹਾਲਤ ਤੁਸੀਂ ਖ਼ੁਦ ਦੇਖ ਸਮਝ ਸਕਦੇ ਹੋ। ਉੱਥੇ ਡਾਕਟਰ ਜੋ ਦਵਾਈ ਲਿਖਦਾ ਹੈ, ਉਹ ਸ਼ਹਿਰ ਦੀਆਂ ਸੈਂਕੜੇ ਦੁਕਾਨਾਂ 'ਚੋਂ ਇੱਕ ਖਾਸ ਦੁਕਾਨ ਤੇ ਮਿਲਦੀ ਹੈ। ਇੱਥੇ ਡਾਕਟਰ ਦੀ ਲਿਖੀ ਦਵਾਈ ਨੂੰ ਕੈਮਿਸਟ ਆਪਣੀ ਮਰਜ਼ੀ ਨਾਲ ਬਦਲ ਦਿੰਦਾ ਹੈ ਤੇ ਆਖਦਾ ਹੈ, 'ਨਾਂ 'ਚ ਹੀ ਫਰਕ ਹੈ, ਸਾਲਟ ਤਾਂ ਇੱਕੋ ਹੈ' ਮਰੀਜ਼ ਕਿਸੇ ਵੀ ਹਾਲਤ ਵਿੱਚ ਕਿੰਤੂ-ਪ੍ਰੰਤੂ ਨਹੀਂ ਕਰਦਾ। ਇਸ ਕੜੀ ਦੀ ਮਹੱਤਵਪੂਰਨ ਕੜੀ ਦਵਾਈ ਕੰਪਨੀ ਹੈ, ਜਿਸ ਦਾ ਮੁੱਖ ਮਕਸਦ ਮਾਲ ਵੇਚਣਾ ਤੇ ਮੁਨਾਫ਼ਾ ਕਮਾਉਣਾ ਹੈ। ਉਸ ਦੇ ਨੁਮਾਇੰਦੇ ਉਹੋ ਬੋਲੀ ਬੋਲਦੇ ਹਨ, ਜਿਹੜੀ ਕੰਪਨੀ ਉਨ੍ਹਾਂ ਨੂੰ ਸਿਖਾਉਂਦੀ-ਪੜ੍ਹਾਉਂਦੀ ਹੈ। ਇਸ ਤੋਂ ਇਲਾਵਾ ਕੰਪਨੀ ਡਾਕਟਰਾਂ ਨੂੰ ਭਰਮਾਉਣ ਤੇ ਫਸਾਉਣ ਦੇ ਗੁਣ ਵੀ ਦੱਸਦੀ ਹੈ।

ਅੱਜ-ਕੱਲ੍ਹ ਤਾਂ ਡਾਕਟਰਾਂ ਦੀਆਂ ਕਾਨਫਰੰਸਾਂ ਤੇ ਸੈਮੀਨਾਰਾਂ ਦੇ ਖਰਚੇ ਵੀ ਦਵਾਈ ਕੰਪਨੀਆਂ ਆਪਣੇ ਜ਼ਿੰਮੇ ਲੈਣ ਲੱਗੀਆਂ ਹਨ। ਜਿੱਥੇ ਡਾਕਟਰਾਂ ਨੂੰ ਵੱਖ-ਵੱਖ ਸ਼ਹਿਰਾਂ ਤੋਂ ਲਿਜਾਣਾ, ਪੰਜ ਤਾਰਾ ਹੋਟਲਾਂ 'ਚ ਠਹਿਰਾਉਣਾ ਤੇ ਲਜ਼ੀਜ਼ ਖਾਣਿਆਂ ਨਾਲ ਨਿਵਾਜਣਾ ਸ਼ਾਮਲ ਹੈ। ਬਹੁਤੇ ਡਾਕਟਰ ਇਹ ਸਮਝਦੇ ਹਨ ਕਿ ਕੰਪਨੀਆਂ ਨੇ ਇਸ ਕੰਮ ਲਈ ਵੱਖਰਾ ਬਜਟ ਰੱਖਿਆ ਹੁੰਦਾ ਹੈ। ਉਹ ਕਰੋੜਾਂ ਰੁਪਏ ਕਮਾਉਂਦੀਆਂ ਹਨ ਪਰ ਉਹ ਇਸ ਕਹਾਵਤ ਨੂੰ ਭੁੱਲ ਜਾਂਦੇ ਹਨ ਕਿ, 'ਕੋਈ ਵੀ ਦਾਅਵਤ ਮੁਫ਼ਤ ਨਹੀਂ ਹੁੰਦੀ।' ਕੰਪਨੀ ਡਾਕਟਰਾਂ ਉੱਪਰ ਖਰਚ ਕੀਤੇ ਪੈਸੇ, ਉਨ੍ਹਾਂ ਕੋਲੋਂ ਹੀ ਪੂਰੇ ਕਰਦੀ ਹੈ। ਕਿਸੇ ਵੀ ਡਾਕਟਰ ਨਾਲ ਤੁਹਾਡਾ ਵਾਹ ਵਾਸਤਾ ਹੈ ਤਾਂ ਪੁੱਛਣਾ ਕਿ ਜੇਕਰ ਉਹ ਕਿਸੇ ਵੀ ਕੰਪਨੀ ਦੀ ਦਵਾਈ ਲਿਖਣੀ ਬੰਦ ਕਰ ਦੇਵੇ ਤਾਂ ਉਸ ਕੰਪਨੀ ਦਾ ਨੁਮਾਇੰਦਾ ਉਸ ਡਾਕਟਰ ਨੂੰ ਫੋਕੀ ਸਲਾਮ ਵੀ ਨਹੀਂ ਕਰੇਗਾ। ਇਸ ਕੜੀ 'ਚ ਡਾਕਟਰ ਦਾ ਅਹਿਮ ਰੋਲ ਹੈ, ਜਿਸ ਨੇ ਇੱਕ ਪਾਸੇ ਕੰਪਨੀ ਨੂੰ ਲਾਭ ਪਹੁੰਚਾਉਣਾ ਹੈ ਤੇ ਦੂਸਰੇ ਪਾਸੇ ਮਰੀਜ਼ ਨੂੰ। ਇਹ ਹੁਣ ਉਸ ਦੀ ਮਰਜ਼ੀ ਹੈ ਕਿ ਉਹ ਕਿਸ ਦੇ ਹੱਕ ਵਿੱਚ ਭੁਗਤਦਾ ਹੈ। ☐☐

98158-08506





# ਅੰਧ ਵਿਸ਼ਵਾਸਾਂ ਦੀ ਦਲਦਲ



ਸੁਮੀਤ ਸਿੰਘ

ਬੇਸ਼ੱਕ ਅਸੀਂ ਵਿਗਿਆਨ ਤੇ ਤਕਨਾਲੋਜੀ ਦੇ ਯੁੱਗ ਵਿੱਚ ਵਿਚਰ ਰਹੇ ਹਾਂ, ਜਿਸ ਦਾ ਆਧਾਰ ਸਿਰਫ਼ ਤੇ ਸਿਰਫ਼ ਵਿਗਿਆਨਕ ਦ੍ਰਿਸ਼ਟੀਕੋਣ ਹੀ ਹੈ ਪਰ ਇਸ ਦੇ ਬਾਵਜੂਦ ਭਾਰਤੀ ਸਮਾਜ ਬਹੁਤ ਸਾਰੇ ਵਹਿਮਾਂ-ਭਰਮਾਂ ਤੇ ਅੰਧ-ਵਿਸ਼ਵਾਸਾਂ ਦੀ ਦਲਦਲ 'ਚ ਖੁੱਭਿਆ ਹੋਇਆ ਹੈ ਅਤੇ ਇਕ ਵਿਗਿਆਨਕ ਚੇਤਨਤਾ ਦੀ ਮਜ਼ਬੂਤ ਲੋਕ ਲਹਿਰ ਹੀ ਇੰਨ੍ਹਾਂ ਤੋਂ ਖਹਿੜਾ ਛੁਡਾਉਣ ਵਿੱਚ ਮੁੱਖ ਭੂਮਿਕਾ ਨਿਭਾ ਸਕਦੀ ਹੈ।

ਸਭ ਤੋਂ ਪਹਿਲਾਂ ਇਹ ਜਾਣੀਏ ਕਿ ਵਹਿਮ ਭਰਮ ਤੇ ਅੰਧ ਵਿਸ਼ਵਾਸ ਕੀ ਹੁੰਦੇ ਹਨ ਅਤੇ ਇਹਨਾਂ ਦੇ ਉਤਪੰਨ ਹੋਣ ਤੇ ਵਧਣ ਫੁੱਲਣ ਦੇ ਕੀ ਕਾਰਣ ਹਨ ? ਆਲੇ-ਦੁਆਲੇ ਵਾਪਰ ਰਹੇ ਕਿਸੇ ਕੁਦਰਤੀ ਜਾਂ ਗੈਰ ਕੁਦਰਤੀ ਵਰਤਾਰੇ ਘਟਨਾ ਜਾਂ ਗੱਲਬਾਤ ਉੱਤੇ ਕਿਸੇ ਠੋਸ ਸਬੂਤ, ਤਰਕ ਜਾਂ ਉਸਦੀ ਪਰਖ ਪੜਤਾਲ ਕੀਤੇ ਬਗੈਰ ਅੱਖਾਂ ਮੀਟ ਕੇ ਵਿਸ਼ਵਾਸ ਕਰਨ ਨੂੰ ਅੰਧ-ਵਿਸ਼ਵਾਸ ਕਿਹਾ ਜਾਂਦਾ ਹੈ ਅਤੇ ਜਦੋਂ ਇਹ ਅੰਧ-ਵਿਸ਼ਵਾਸ ਸਮਾਜ ਵਿੱਚ ਵਾਪਰਨ ਵਾਲੀਆਂ ਕੁਝ ਵਿਸ਼ੇਸ਼ ਘਟਨਾਵਾਂ ਨਾਲ ਲੰਬੇ ਸਮੇਂ ਤੱਕ ਜੁੜ ਕੇ ਕੋਈ ਵਿਸ਼ੇਸ਼ ਨਤੀਜੇ ਪੈਦਾ ਕਰਨ ਦਾ ਭੁਲੇਖਾ ਪਾਉਂਦੇ ਹਨ ਤਾਂ ਉਹ ਹੌਲੀ-ਹੌਲੀ ਵਹਿਮਾਂ-ਭਰਮਾਂ ਦਾ ਰੂਪ ਅਖਤਿਆਰ ਕਰ ਲੈਂਦੇ ਹਨ। ਵਹਿਮਾਂ-ਭਰਮਾਂ ਨੂੰ ਮੰਨਣ ਵਾਲੇ ਅੰਧ-ਵਿਸ਼ਵਾਸੀ ਵਿਅਕਤੀ ਦਾ ਮਾਨਸਿਕ ਤੇ ਸਰੀਰਕ ਵਿਕਾਸ ਰੁਕ ਜਾਂਦਾ ਹੈ ਅਤੇ ਉਹ ਹਰ ਵੇਲੇ ਡਰਿਆ-ਡਰਿਆ ਰਹਿਣ ਕਰਕੇ ਦਿਨੋ-ਦਿਨ ਸਵੈ-ਵਿਸ਼ਵਾਸ ਦੀ ਘਾਟ ਦਾ ਸ਼ਿਕਾਰ ਹੋ ਜਾਂਦਾ ਹੈ। ਆਪਣੀ ਇਸ ਅਵਸਥਾ ਕਾਰਨ ਵਹਿਮਾਂ-ਭਰਮਾਂ ਦਾ ਇਲਾਜ ਕਰਵਾਉਣ ਲਈ ਉਹ ਪਾਖੰਡੀ ਬਾਬਿਆਂ, ਸਾਧਾਂ, ਤਾਂਤਰਿਕਾਂ ਤੇ ਜੋਤਸ਼ੀਆਂ ਦੇ ਚੁੰਗਲ ਵਿੱਚ ਫਸਦਾ ਚਲਾ ਜਾਂਦਾ ਹੈ ਅਤੇ ਅਖੀਰ ਵਿੱਚ ਮਾਨਸਿਕ ਰੋਗੀ ਬਣ ਜਾਂਦਾ ਹੈ।

ਬੜਾ ਹੀ ਅਫਸੋਸਨਾਕ ਪਹਿਲੂ ਹੈ ਕਿ ਵਿਗਿਆਨ ਤੇ ਤਕਨਾਲੋਜੀ ਦੇ ਖੇਤਰ ਵਿੱਚ ਅਥਾਹ ਤਰੱਕੀ ਕਰਨ ਦੇ ਬਾਵਜੂਦ ਸਾਡੇ ਦੇਸ਼ ਦੇ ਬਹੁਤੇ ਲੋਕ ਵਹਿਮਾਂ-ਭਰਮਾਂ ਵਿੱਚ ਫਸੇ ਹੋਏ ਹਨ। ਉਦਾਹਰਣ ਵਜੋਂ ਛਿੱਕ ਵੱਜਣ, ਬਿੱਲੀ ਦੇ ਰਸਤਾ ਕੱਟ ਜਾਣ ਨਾਲ, ਕੁੱਤੇ ਦੇ ਕੰਨ ਹਿਲਾਉਣ ਜਾਂ ਰੋਣ ਨਾਲ ਸਫ਼ਰ ਉੱਤੇ ਜਾਣਾ ਖਤਰਨਾਕ ਸਮਝਿਆ ਜਾਂਦਾ ਹੈ। ਇਸੇ ਤਰ੍ਹਾਂ ਤਲੀ ਉੱਤੇ ਖਾਰਿਸ਼ ਹੋਣ ਨੂੰ ਆਮਦਨ ਹੋਣ ਦੀ ਨਿਸ਼ਾਨੀ ਸਮਝਿਆ ਜਾਂਦਾ ਹੈ। ਮੂੰਗੇ, ਨੱਗ ਪੱਥਰ, ਧਾਗੇ, ਤਵੀਤ ਤੇ ਧਾਰਮਿਕ ਦੇਵੀ-ਦੇਵਤਿਆਂ, ਗੁਰੂਆਂ ਦੀਆਂ ਫੋਟੋਆਂ ਪਹਿਨਣ ਨਾਲ ਮਾੜੇ ਗ੍ਰਹਿਾਂ ਤੋਂ ਬਚਣ ਦਾ ਉਪਾਅ ਕੀਤਾ ਜਾਂਦਾ ਹੈ। ਬਨੇਰੇ ਉੱਤੇ ਕਾਂ ਬੋਲਣ ਨਾਲ ਘਰ ਵਿੱਚ ਕਿਸੇ ਮਹਿਮਾਨ ਦੇ ਆਉਣ ਦੀ ਸੂਚਨਾ ਸਮਝੀ ਜਾਂਦੀ ਹੈ। ਇਹਨਾਂ ਤੋਂ ਇਲਾਵਾ ਪਿਛੋਂ ਆਵਾਜ਼ ਮਾਰਨੀ, ਵੀਰਵਾਰ ਨੂੰ ਕੱਪੜੇ ਨਾ ਧੋਣਾ, ਸ਼ਨੀਵਾਰ ਨੂੰ ਸਿਰ ਨਾ ਧੋਣਾ, ਲੋਹਾ ਤੇ ਤੇਲ ਨਾਲ ਖਰੀਦਣਾ, ਰਾਤ ਨੂੰ ਝਾੜੂ ਨਾ ਲਗਾਉਣਾ, 13 ਦੇ ਅੰਕ ਨੂੰ ਅਸ਼ੁੱਭ ਮੰਨਣਾ, ਹਵਨ-ਯੱਗ ਤੇ ਪਾਠ-ਪੂਜਾ ਕਰਵਾਉਣ ਨਾਲ ਮੀਂਹ ਪੈਣਾ, ਰਾਤ ਨੂੰ ਮੰਜੀ ਦੀ ਪੈਂਦ ਕਸਣਾ, ਮੰਜੀ ਉਲਟੀ ਖੜੀ ਕਰਨੀ, ਕੈਂਚੀ ਖੜਕਾਉਣੀ, ਮਹੂਰਤ ਕਢਵਾਉਣਾ, ਜਨਮ ਟੇਵੇ ਤੇ ਜਨਮ ਕੁੰਡਲੀ ਬਨਾਉਣਾ ਅਤੇ ਵੱਖ-ਵੱਖ ਵਿਸ਼ੇਸ਼ ਦਿਨਾਂ ਉੱਤੇ ਵਰਤ ਰੱਖਣ ਨਾਲ ਮੰਨਤ ਪੂਰੀ ਹੋਣ ਆਦਿ ਦੇ ਕੁਝ ਅਜਿਹੇ ਵਹਿਮ-ਭਰਮ ਹਨ ਜਿਹੜੇ ਸਾਡੇ ਸਮਾਜ ਵਿੱਚ ਪੀੜ੍ਹੀ ਦਰ ਪੀੜ੍ਹੀ ਅੱਜ ਵੀ ਮੰਨੇ ਜਾ ਰਹੇ ਹਨ ਪਰ ਇਹਨਾਂ ਨੂੰ ਮੰਨਣ ਪਿੱਛੇ ਕੋਈ ਵੀ ਤਰਕ ਜਾਂ ਵਿਗਿਆਨਕ ਕਾਰਨ ਮੌਜੂਦ ਨਹੀਂ ਹੈ। ਇਸੇ ਤਰ੍ਹਾਂ ਜਨਮ, ਵਿਆਹ ਅਤੇ ਮੌਤ ਦੇ ਅਹਿਮ ਮੌਕਿਆਂ ਉੱਤੇ ਕਈ ਤਰ੍ਹਾਂ ਦੀਆਂ ਫਜ਼ੂਲ ਤੇ ਖਰਚੀਲੀਆਂ ਰੂੜ੍ਹੀਵਾਦੀ ਰਸਮਾਂ ਤੇ ਵਹਿਮਾਂ-ਭਰਮਾਂ ਦੀ ਪਾਲਣਾ ਕੀਤੀ ਜਾਂਦੀ ਹੈ। ਇਹ ਸਿਰਫ਼ ਤੇ ਸਿਰਫ਼ ਸਾਡੀ ਲਈਲੱਗਤਾ ਤੇ ਭੇੜਚਾਲੀ ਮਾਨਸਿਕਤਾ ਦਾ ਹੀ ਨਤੀਜਾ ਹਨ।

ਬੇਸ਼ੱਕ ਉਪਰੋਕਤ ਸਭ ਤਰ੍ਹਾਂ ਦੇ ਵਹਿਮ ਭਰਮ ਤੇ ਅੰਧ-ਵਿਸ਼ਵਾਸ਼ ਮਨੁੱਖ ਦੇ ਆਲੇ-ਦੁਆਲੇ ਦੇ ਗੈਰ-ਵਿਗਿਆਨਕ ਮਾਹੌਲ, ਅੰਧ ਵਿਸ਼ਵਾਸੀ ਤੇ ਰੂੜ੍ਹੀਵਾਦੀ ਸਿੱਖਿਆ ਪਾਠਕ੍ਰਮ, ਉਸਦੇ ਆਪਣੇ ਮਨ ਵਿਚਲੇ ਡਰ ਅਤੇ ਪੀੜ੍ਹੀਆਂ ਤੋਂ ਚਲੀ ਆ ਰਹੀ ਲਾਈਲੱਗ ਮਾਨਸਿਕਤਾ ਕਾਰਨ ਹੋਂਦ ਵਿੱਚ ਆਏ ਹਨ ਪਰ ਸਭ ਤੋਂ ਵੱਡਾ ਕਾਰਨ ਇਹ ਹੈ, ਕਿ ਆਰਥਿਕ ਤੇ ਸਮਾਜਕ ਸਮੱਸਿਆਵਾਂ ਅਤੇ ਨਾ-ਬਰਾਬਰੀ ਇੰਨੀ ਜ਼ਿਆਦਾ ਵਧ ਚੁੱਕੀ ਹੈ ਜਿਹੜੀ ਉਹਨਾਂ ਨੂੰ ਵਹਿਮਾਂ-ਭਰਮਾਂ ਤੇ ਅੰਧ-ਵਿਸ਼ਵਾਸਾਂ ਦੀ ਜਿੱਲਣ 'ਚ ਫਸਾ ਦਿੰਦੀ ਹੈ। ਬੜੀ ਹੈਰਾਨੀ ਦੀ ਗੱਲ ਹੈ ਕਿ ਉਪਰੋਕਤ ਵਹਿਮ-ਭਰਮ ਤੇ ਅੰਧ-ਵਿਸ਼ਵਾਸ਼ ਅਨਪੜ੍ਹਾਂ ਦੇ ਨਾਲ-ਨਾਲ ਪੜ੍ਹੇ-ਲਿਖੇ ਪਰਿਵਾਰਾਂ ਵੱਲੋਂ ਵੀ ਅੱਖਾਂ ਮੀਟ ਕੇ ਅਪਨਾਏ ਜਾ ਰਹੇ ਹਨ। ਬਹੁਤੇ ਲੋਕ ਇਹਨਾਂ ਤੋਂ ਛੁਟਕਾਰਾ ਹਾਸਿਲ ਕਰਨ ਦੀ ਜੁਅਰਤ ਹੀ ਨਹੀਂ ਵਿਖਾਉਂਦੇ ਕਿਉਂਕਿ ਉਹਨਾਂ ਦੇ ਦਿਮਾਗ ਵਿੱਚ ਇਹ ਡਰ ਬੈਠਿਆ ਹੁੰਦਾ ਹੈ ਕਿ ਇਹਨਾਂ

ਨੂੰ ਨਾ ਮੰਨਣ ਜਾਂ ਕੋਈ ਕਿੰਤੂ-ਪ੍ਰੰਤੂ ਕਰਨ ਨਾਲ ਉਹਨਾਂ ਦਾ ਕੋਈ ਵੱਡਾ ਨੁਕਸਾਨ ਹੋ ਸਕਦਾ ਹੈ। ਧਾਰਮਿਕ ਸ਼ਰਧਾ ਤੇ ਰੂੜ੍ਹੀਵਾਦੀ ਸੋਚ ਇਸ ਨੂੰ ਹੋਰ ਪੱਕਿਆਂ ਕਰਦੀ ਹੈ।

ਸਭ ਤਰ੍ਹਾਂ ਦੇ ਵਹਿਮਾਂ-ਭਰਮਾਂ, ਅੰਧ-ਵਿਸ਼ਵਾਸਾਂ, ਧਾਰਮਿਕ ਤੇ ਰੂੜ੍ਹੀਵਾਦੀ ਮਨੌਤਾਵਾਂ ਤੇ ਰਸਮਾਂ ਨੂੰ ਪ੍ਰਚੱਲਿਤ ਕਰਨ ਵਿੱਚ ਢੌਂਗੀ ਪੰਡਿਤਾਂ, ਪੁਜਾਰੀਆਂ, ਮੁੱਲਾਂ-ਮੁਲਾਣਿਆਂ, ਪਾਦਰੀਆਂ, ਭਾਈਆਂ, ਪਾਖੰਡੀ ਜੋਤਸ਼ੀਆਂ, ਸਾਧਾਂ-ਸਿਆਣਿਆਂ, ਤਾਂਤਰਿਕਾਂ ਆਦਿ ਦਾ ਵਿਸ਼ੇਸ਼ ਹੱਥ ਅਤੇ ਹਿੱਤ ਹੁੰਦਾ ਹੈ। ਲੋਕਾਂ ਦੀ ਹੱਕ ਹਲਾਲ ਦੀ ਕਮਾਈ ਉੱਤੇ ਹਰ ਤਰ੍ਹਾਂ ਆਯਾਸ਼ੀ ਕਰਨ ਵਾਲੀ ਇਸ ਵਿਹਲੜ ਜਮਾਤ ਦਾ ਮੁੱਖ ਮਕਸਦ ਸਮਾਜ ਦੇ ਹਰ ਵਰਗ ਦੇ ਲੋਕਾਂ ਨੂੰ ਵੱਖ-ਵੱਖ ਤਰ੍ਹਾਂ ਦੇ ਵਹਿਮਾਂ-ਭਰਮਾਂ ਤੇ ਅੰਧ-ਵਿਸ਼ਵਾਸ਼ਾਂ ਵਿੱਚ ਫਸਾ ਕੇ ਅਤੇ ਉਹਨਾਂ ਤੋਂ ਹੋਣ ਵਾਲੇ ਖਤਰਿਆਂ ਦਾ ਡਰਾਵਾ ਦੇ ਕੇ ਆਪਣੀ ਲੁੱਟ ਦੀ ਦੁਕਾਨਦਾਰੀ ਵਿੱਚ ਲਗਾਤਾਰ ਲੰਬੇ ਸਮੇਂ ਤੱਕ ਵਾਧਾ ਕਰਨਾ ਹੁੰਦਾ ਹੈ।

ਸਾਡੇ ਦੇਸ਼ ਵਿੱਚ ਵਹਿਮ-ਭਰਮ, ਅੰਧ-ਵਿਸ਼ਵਾਸ਼ ਤੇ ਅਖੌਤੀ 'ਚਮਤਕਾਰ' ਫੈਲਾਉਣ ਦਾ ਮੁੱਖ ਸਰੋਤ ਧਾਰਮਿਕ ਗ੍ਰੰਥ ਤੇ ਜੋਤਿਸ਼ ਸ਼ਾਸ਼ਤਰ ਹਨ ਜਿੰਨ੍ਹਾਂ ਵਿੱਚ ਸ਼ਰਧਾ ਰੱਖਦੇ ਹੋਏ ਬਹੁਤੇ ਲੋਕ ਜਨਮ ਕੁੰਡਲੀਆਂ, ਜਨਮ ਟੇਵਿਆਂ, ਹੱਥ-ਰੇਖਾਵਾਂ, ਰਾਸ਼ੀਫਲ ਅਤੇ ਅਧਿਆਤਮਵਾਦ ਵਿੱਚ ਅੰਨ੍ਹਾ ਵਿਸ਼ਵਾਸ਼ ਕਰਦੇ ਹਨ। ਇਹੀ ਵਜ੍ਹਾ ਹੈ ਕਿ ਵਿਆਹ-ਸ਼ਾਦੀ ਦੇ ਮੌਕੇ ਉੱਤੇ ਪਹਿਲਾਂ ਲੜਕੇ-ਲੜਕੀ ਦੀਆਂ ਜਨਮ ਕੁੰਡਲੀਆਂ ਮਿਲਾਈਆਂ ਜਾਂਦੀਆਂ ਹਨ ਅਤੇ ਫਿਰ ਸ਼ਗਨ ਤੇ ਵਿਆਹ ਦਾ ਸ਼ੁੱਭ ਮਹੂਰਤ ਵੀ ਕਢਵਾਇਆ ਜਾਂਦਾ ਹੈ। ਪਰ ਇਸ ਸਭ ਕੁਝ ਦੇ ਬਾਵਜੂਦ ਵਿਆਹ ਦੇ ਮੌਕੇ ਲੜਕੇ-ਲੜਕੀ ਜਾਂ ਉਹਨਾਂ ਦੇ ਕਿਸੇ ਪਰਿਵਾਰਕ ਮੈਂਬਰ ਨਾਲ ਕੋਈ ਜਾਨਲੇਵਾ ਹਾਦਸਾ ਵਾਪਰ ਜਾਂਦਾ ਹੈ। ਇਹੀ ਨਹੀਂ ਸਗੋਂ ਵਿਆਹ ਤੋਂ ਫੌਰਨ ਬਾਅਦ ਨਵੇਂ ਵਿਆਹੇ ਜੋੜੇ ਵਿਚਕਾਰ ਕਈ ਤਰ੍ਹਾਂ ਦੇ ਝਗੜੇ ਉਤਪੰਨ ਹੋ ਜਾਂਦੇ ਹਨ ਅਤੇ ਕਈ ਵਾਰ ਤਾਂ ਥਾਣੇ-ਕਚਹਿਰੀ ਵਿੱਚ ਰੁਲਣ ਅਤੇ ਤਲਾਕ ਲੈਣ ਦੀ ਨੌਬਤ ਵੀ ਆ ਜਾਂਦੀ ਹੈ। ਸਪਸ਼ਟ ਹੈ ਕਿ ਜਨਮ ਟੇਵੇ ਬਣਾਉਣ, ਮਿਲਾਉਣ ਅਤੇ ਸ਼ੁਭ ਮਹੂਰਤ ਕਢਵਾਉਣ ਪਿੱਛੇ ਕੋਈ ਤਰਕ ਮੌਜੂਦ ਨਹੀਂ ਹੈ ਅਤੇ ਇਹ ਅੰਧ-ਵਿਸ਼ਵਾਸੀ ਰਸਮਾਂ ਜੋਤਸ਼ੀਆਂ, ਪੰਡਿਤਾਂ, ਪੁਜਾਰੀਆਂ ਵੱਲੋਂ ਭੋਲੇ-ਭਾਲੇ ਲੋਕਾਂ ਨੂੰ ਗੁੰਮਰਾਹ ਕਰਕੇ ਲੁੱਟਣ ਦੇ ਸਿਰਫ਼ ਹੱਥਕੰਡੇ ਹੀ ਹਨ।

ਪ੍ਰਾਚੀਨ ਮਨੁੱਖ ਵਿੱਚ ਵਿਗਿਆਨਕ ਸੋਚ ਦੀ ਘਾਟ ਹੋਣ ਕਾਰਨ ਉਸਨੂੰ ਕੁਦਰਤੀ ਤੇ ਗੈਰ ਕੁਦਰਤੀ ਘਟਨਾਵਾਂ ਦੇ ਵਾਪਰਨ ਦੇ ਕਾਰਨਾਂ ਦਾ ਗਿਆਨ ਨਹੀਂ ਸੀ ਹੁੰਦਾ। ਇਸ ਲਈ ਉਸਨੇ ਆਪਣੇ ਆਲੇ-ਦੁਆਲੇ ਵਾਪਰਨ ਵਾਲੀਆਂ ਚੰਗੀਆਂ-ਮਾੜੀਆਂ ਘਟਨਾਵਾਂ ਨੂੰ ਸ਼ੁੱਭ-ਅਸ਼ੁੱਭ ਦੇ ਵਹਿਮ ਭਰਮ ਨਾਲ ਜੋੜ ਲਿਆ। ਇਹੀ ਵਜ੍ਹਾ ਹੈ ਕਿ ਉਪਰੋਕਤ ਸਭ ਤਰ੍ਹਾਂ ਦੇ ਵਹਿਮ-ਭਰਮ ਤੇ ਅੰਧ ਵਿਸ਼ਵਾਸ਼ ਸਦੀਆਂ ਤੋਂ ਪੀੜ੍ਹੀ ਦਰ ਪੀੜ੍ਹੀ ਸਫ਼ਰ ਕਰਦੇ ਹੋਏ ਅੱਜ ਵੀ ਲੋਕਾਂ ਵਿੱਚ ਪ੍ਰਚੱਲਿਤ ਹਨ। ਵਹਿਮਾਂ-ਭਰਮਾਂ ਦੇ ਪ੍ਰਫੁੱਲਿਤ ਹੋਣ ਦਾ ਇੱਕ ਕਾਰਨ ਇਹ ਵੀ ਹੈ ਕਿ ਸਮਾਜ ਦੇ ਧਾਰਮਿਕ ਪੁਜਾਰੀ ਵਰਗ ਵੱਲੋਂ ਸਦੀਆਂ ਤੋਂ ਭੋਲੇ-ਭਾਲੇ ਤੇ ਗਿਆਨਹੀਣ ਲੋਕਾਂ ਸਮੇਤ ਸਮੂਹ ਵਰਗਾਂ ਨੂੰ ਧਾਰਮਿਕ ਆਸਥਾ ਦੀ ਆੜ ਹੇਠ ਅਖੌਤੀ ਭੂਤਾਂ-ਪ੍ਰੇਤਾਂ, ਸਵਰਗ-ਨਰਕ, ਯਮਰਾਜ, ਧਰਮਰਾਜ, ਭਟਕਦੀਆਂ ਆਤਮਾਵਾਂ, ਪ੍ਰਮਾਤਮਾ, ਪਿਛਲਾ ਤੇ ਅਗਲਾ ਜਨਮ, ਚੌਰਾਸੀ ਲੱਖ ਜੂਨਾਂ, ਕਿਸਮਤ, ਗ੍ਰਹਿ ਚੱਕਰ ਆਦਿ ਦੇ ਅੰਧ-ਵਿਸ਼ਵਾਸ਼ਾਂ ਦਾ ਪ੍ਰਚਾਰ ਕਰਕੇ ਗੁੰਮਰਾਹ ਕੀਤਾ ਜਾ ਰਿਹਾ ਹੈ ਅਤੇ ਦਾਨ-ਪੁੰਨ ਦੇ ਨਾਂਅ ਹੇਠ ਉਹਨਾਂ ਦੀ ਖੂਨ ਪਸੀਨੇ ਦੀ ਕਮਾਈ ਵੀ ਬਟੋਰੀ ਜਾ ਰਹੀ ਹੈ।

ਵਹਿਮ-ਭਰਮ ਤੇ ਅੰਧ-ਵਿਸ਼ਵਾਸ ਪ੍ਰਚੱਲਿਤ ਹੋਣ ਦਾ ਇੱਕ ਹੋਰ ਮੁੱਖ ਕਾਰਨ ਇਹ ਵੀ ਹੈ ਕਿ ਸਾਡੇ ਸਿੱਖਿਆ ਪਾਠਕ੍ਰਮ ਵਿੱਚ ਅੰਧ ਵਿਸ਼ਵਾਸ ਤੇ ਰੂੜ੍ਹੀਵਾਦੀ ਸੋਚ ਵਧਾਉਣ ਵਾਲੇ ਵਿਸ਼ਿਆਂ ਦੀ ਭਰਮਾਰ ਹੈ ਜਦਕਿ ਵਿਗਿਆਨਕ ਚੇਤੰਨਤਾ ਦੀ ਪੜ੍ਹਾਈ ਨਾ-ਮਾਤਰ ਹੀ ਕਰਵਾਈ ਜਾਂਦੀ ਹੈ। ਕੇਂਦਰ ਵਿੱਚ ਪਿਛਲੀ ਭਾਜਪਾ ਸਰਕਾਰ ਵੱਲੋਂ ਸੰਨ 2003 ਵਿੱਚ ਤਾਂ ਸਿੱਖਿਆ ਦੇ ਭਗਵੇਂਕਰਨ ਦੀ ਸਿਆਸਤ ਤਹਿਤ ਜੋਤਿਸ਼ ਨੂੰ ਯੂਨੀਵਰਸਿਟੀ ਪੱਧਰ 'ਤੇ ਇੱਕ ਵੱਖਰੇ ਵਿਸ਼ੇ ਵਜੋਂ ਪੜ੍ਹਾਉਣ ਦੇ ਆਦੇਸ਼ ਜਾਰੀ ਕੀਤੇ ਗਏ ਸਨ ਜਿਸ ਤੋਂ ਇਹ ਅੰਦਾਜ਼ਾ ਸਹਿਜੇ ਹੀ ਲਗਾਇਆ ਜਾ ਸਕਦਾ ਹੈ ਕਿ ਸਾਡੇ ਹੁਕਮਰਾਨ ਦੇਸ਼ ਦੀ ਜਨਤਾ ਨੂੰ ਅੰਧ-ਵਿਸ਼ਵਾਸ਼ੀ ਬਨਾਉਣ ਲਈ ਅੱਡੀ ਚੋਟੀ ਦਾ ਜ਼ੋਰ ਲਗਾ ਰਹੇ ਹਨ। ਜਦੋਂ ਕਿ ਜੋਤਿਸ਼ ਸ਼ਾਸ਼ਤਰ ਸਦੀਆਂ ਤੋਂ ਲੋਕਾਂ ਨੂੰ ਗੁੰਮਰਾਹ ਕਰਦਾ ਆ ਰਿਹਾ ਸੀ। ਵਿਗਿਆਨ ਨੇ ਇਹ ਸਿੱਧ ਕਰ ਦਿੱਤਾ ਹੈ ਕਿ ਅਜਿਹੇ ਕਲਪਿਤ ਗ੍ਰਹਿਾਂ ਦੀ ਆਸਮਾਨ ਉੱਤੇ ਕਦੇ ਕੋਈ ਹੋਂਦ ਹੀ ਨਹੀਂ ਸੀ।

ਦੇਸ਼ ਦੇ ਪ੍ਰਿੰਟ ਤੇ ਬਿਜਲਈ ਮੀਡੀਏ ਦਾ ਇੱਕ ਵੱਡਾ ਹਿੱਸਾ ਵੀ ਲੋਕ ਮਨਾਂ ਵਿੱਚ ਅੰਧ-ਵਿਸ਼ਵਾਸ਼, ਵਹਿਮ-ਭਰਮ ਤੇ ਅਖੌਤੀ ਚਮਤਕਾਰ ਬਿਠਾਉਣ ਲਈ ਕਾਫ਼ੀ ਹੱਦ ਤੱਕ ਜਿੰਮੇਵਾਰ ਹੈ। ਖਾਸ ਕਰਕੇ ਅਖੌਤੀ ਬਾਬਿਆਂ, ਪਾਖੰਡੀ ਸਾਧਾਂ-ਸੰਤਾਂ, ਤਾਂਤਰਿਕਾਂ ਤੇ ਜੋਤਸ਼ੀਆਂ ਵੱਲੋਂ ਕਥਿਤ ਗੈਬੀ ਸ਼ਕਤੀਆਂ ਨਾਲ ਹਰ ਸਮੱਸਿਆ ਤੇ ਬਿਮਾਰੀ ਦਾ ਇਲਾਜ ਕਰਨ ਦੀ ਝੂਠੀ ਤੇ ਗੈਰ ਕਾਨੂੰਨੀ ਇਸ਼ਤਿਹਾਰਬਾਜੀ ਆਮ ਲੋਕਾਂ ਨੂੰ ਅੰਧ-ਵਿਸ਼ਵਾਸ਼ੀ ਬਣਾ ਰਹੀ ਹੈ। ਅਖਬਾਰਾਂ ਤੇ ਟੀ.ਵੀ. ਚੈੱਨਲਾਂ ਉੱਤੇ ਰੋਜ਼ਾਨਾਂ ਆ ਰਹੇ ਜੋਤਿਸ਼, ਰਾਸ਼ੀਫ਼ਲ, ਵਾਸਤੂ ਸ਼ਾਸ਼ਤਰ ਅੰਧ-ਵਿਸ਼ਵਾਸ ਫੈਲਾਉਣ ਵਿੱਚ ਮੁੱਖ ਭੂਮਿਕਾ ਨਿਭਾ ਰਹੇ ਹਨ। ਪਾਖੰਡੀ ਬਾਬਿਆਂ,



ਭੂਤਾਂ-ਪ੍ਰੇਤਾਂ, ਭਟਕਦੀਆਂ ਰੂਹਾਂ, ਪੁਨਰ-ਜਨਮ ਅਤੇ ਸਵਰਗ-ਨਰਕ ਸੰਬੰਧੀ ਗੈਰ ਵਿਗਿਆਨਕ ਪ੍ਰੋਗਰਾਮ ਤੇ ਲੜੀਵਾਰ ਆਮ ਦਰਸ਼ਕਾਂ ਤੇ ਖਾਸ ਕਰਕੇ ਔਰਤਾਂ 'ਤੇ ਬੱਚਿਆਂ ਦੇ ਦਿਲੋ-ਦਿਮਾਗ ਉੱਤੇ ਬਹੁਤ ਹੀ ਬੁਰਾ ਪ੍ਰਭਾਵ ਪਾ ਰਹੇ ਹਨ। ਕੁਝ ਟੀ.ਵੀ. ਚੈਨਲ ਤਾਂ ਲੋਕਾਂ ਨੂੰ ਹਰ ਤਰ੍ਹਾਂ ਦੀਆਂ ਸਮੱਸਿਆਵਾਂ ਤੇ ਬਿਮਾਰੀਆਂ ਦੇ ਖਾਤਮੇ ਲਈ ਵਿਸ਼ੇਸ਼ ਕਿਸਮ ਦੇ ਮਹਿੰਗੇ ਰੁਦਰਾਕਸ਼ ਪੱਥਰ, ਨੱਗ, ਹਨੂੰਮਾਨ ਕਵਚ, ਸ਼ਿਵ ਕਵਚ ਅਤੇ ਧਾਗੇ-ਤਵੀਤ ਪਹਿਨਣ ਦੀਆਂ ਸਲਾਹਾਂ ਦੇ ਕੇ ਉਹਨਾਂ ਦੀਆਂ ਧਾਰਮਿਕ ਭਾਵਨਾਵਾਂ ਭੜਕਾ ਕੇ ਹੱਕ ਹਲਾਲ ਦੀ ਕਮਾਈ ਲੁੱਟੇ ਰਹੇ ਹਨ। ਇਹਨਾਂ ਦੀਆਂ ਅਜਿਹੀਆਂ ਗੈਰ-ਕਾਨੂੰਨੀ ਕਾਰਵਾਈਆਂ ਡਰਗਜ਼ ਤੇ ਮੈਜਿਕ ਰੈਮਡੀਜ਼ ਇਤਰਾਜਯੋਗ ਇਸ਼ਤਿਹਾਰਬਾਜੀ ਕਾਨੂੰਨ 1954 ਦੀ ਘੋਰ ਉਲੰਘਣਾ ਹੈ।

ਸਭ ਤੋਂ ਵੱਡੀ ਤ੍ਰਾਸਦੀ ਇਹ ਹੈ ਕਿ ਸਾਡੇ ਸਮਾਜ ਦਾ ਸਭ ਤੋਂ ਵੱਧ ਪੜ੍ਹਿਆ-ਲਿਖਿਆ ਵਰਗ ਜਿੰਨ੍ਹਾਂ ਵਿੱਚ ਡਾਕਟਰ, ਇੰਜੀਨੀਅਰ, ਵਕੀਲ, ਪ੍ਰੋਫੈਸਰ, ਪੱਤਰਕਾਰ, ਲੇਖਕ, ਅਧਿਆਪਕ ਆਦਿ ਸ਼ਾਮਿਲ ਹਨ ਜੋ ਅਖੌਤੀ ਬਾਬਿਆਂ, ਡੇਰਿਆਂ ਦੇ ਪਾਖੰਡੀ ਸਾਧਾਂ-ਸੰਤਾਂ ਅਤੇ ਜੋਤਸ਼ੀਆਂ ਅੱਗੇ ਨੱਕ ਮੱਥੇ ਰਗੜਦੇ ਆਮ ਵੇਖੇ ਜਾ ਸਕਦੇ ਹਨ ਅਤੇ ਖਾਸ ਕਰਕੇ ਸਰਕਾਰ ਦੇ ਪੁਲਿਸ ਤੇ ਪ੍ਰਸ਼ਾਸ਼ਨਿਕ ਅਧਿਕਾਰੀ ਜਿੰਨ੍ਹਾਂ ਨੇ ਇਹਨਾਂ ਖਿਲਾਫ਼ ਕਾਨੂੰਨੀ ਕਾਰਵਾਈ ਕਰਨ ਹੀ ਹੁੰਦੀ ਹੈ, ਉਹ ਖੁਦ ਹੀ ਇਹਨਾਂ ਪਾਖੰਡੀ ਸਾਧਾਂ ਦੇ ਭਗਤ ਬਣੇ ਹੁੰਦੇ ਹਨ। ਨਤੀਜੇ ਵਜੋਂ ਆਮ ਗਰੀਬ ਤੇ ਮੱਧ ਵਰਗ ਦੇ ਲੋਕ ਵੀ ਆਪਣੀਆਂ ਸਮੱਸਿਆਵਾਂ ਦੂਰ ਕਰਨ ਲਈ ਅਤੇ ਖਾਹਿਸ਼ਾਂ, ਗਰਜ਼ਾਂ, ਮੰਨਤਾ ਪੂਰੀਆਂ ਕਰਨ ਲਈ ਧਾਗੇ ਤਵੀਤਾਂ, ਜਾਦੂ ਟੂਣਿਆਂ, ਹਵਨ-ਯੱਗ, ਜੰਤਰ-ਮੰਤਰਾਂ, ਨਗਾਂ-ਪੱਥਰਾਂ ਅਤੇ ਅਖੌਤੀ ਪਵਿੱਤਰ ਜਾਲ-ਰਾਖ ਆਦਿ ਜਿਹੇ ਕਰਮਕਾਂਡਾਂ ਵਿੱਚ ਫਸਦੇ ਚਲੇ ਜਾਂਦੇ ਹਨ। ਇਹਨਾਂ ਅਖੌਤੀ ਸਿਆਣਿਆਂ ਕੋਲੋਂ ਆਪਣੀ ਹਰ ਤਰ੍ਹਾਂ ਦੀ ਲੁੱਟ ਤੇ ਉਪਾਅ ਕਰਵਾਉਣ ਦੇ ਬਾਵਜੂਦ ਜਦੋਂ ਲੋਕਾਂ ਦੀਆਂ ਸਮੱਸਿਆਵਾਂ ਖਤਮ ਨਹੀਂ ਹੁੰਦੀਆਂ ਤਾਂ ਫਿਰ ਉਹ ਪੁਜਾਰੀ ਵਰਗ ਦੇ ਕਹੇ ਅਨੁਸਾਰ ਇਸ ਨੂੰ ਆਪਣੀ ਮਾੜੀ ਕਿਸਮਤ, ਪਿਛਲੇ ਜਨਮਾਂ ਦਾ ਫਲ ਅਤੇ ਜਾਂ ਫਿਰ ਪ੍ਰਮਾਤਮਾ ਦੀ ਮਰਜੀ ਨਾਲ ਜੋੜ ਕੇ ਢੇਰੀ-ਢਾਹ ਕੇ ਬੈਠ ਜਾਂਦੇ ਹਨ। ਲੋਕਾਂ ਨੂੰ ਹੁਣ ਇਹ ਹਕੀਕਤ ਸਮਝ ਲੈਣੀ ਚਾਹੀਦੀ ਹੈ ਕਿ ਉਹਨਾਂ ਦੀ ਗਰੀਬੀ, ਮਹਿੰਗਾਈ, ਬੇਰੁਜ਼ਗਾਰੀ, ਅਨਪੜ੍ਹਤਾ, ਬਿਮਾਰੀ, ਬਾਲ-ਮਜ਼ਦੂਰੀ, ਨਾ-ਬਰਾਬਰੀ, ਬੇਇਨਸਾਫ਼ੀ, ਭ੍ਰਿਸ਼ਟਾਚਾਰ ਅਤੇ ਹੋਰ ਕਈ ਬੁਨਿਆਈ ਆਰਥਿਕ ਤੇ ਸਮਾਜਕ ਸਮੱਸਿਆਵਾਂ ਸਿਰਫ਼ ਤੇ ਸਿਰਫ਼ ਪੂੰਜੀਵਾਦੀ ਪ੍ਰਬੰਧ ਤੇ ਲੋਟੂ ਹਾਕਮ ਜਮਾਤਾਂ ਦੀਆਂ ਲੋਕ ਵਿਰੋਧੀ ਨੀਤੀਆਂ ਦੀ ਦੇਣ ਹਨ ਅਤੇ ਅਜਿਹਾ ਕਰਕੇ ਉਹ ਸਾਨੂੰ ਹਮੇਸ਼ਾ ਲਈ ਆਪਣਾ ਗੁਲਾਮ ਬਣਾਉਣਾ ਚਾਹੁੰਦੀਆਂ ਹਨ ਅਤੇ ਇਸ ਵਿੱਚ ਕਿਸੇ ਅਖੌਤੀ ਪ੍ਰਮਾਤਮਾ, ਕਿਸਮਤ ਜਾਂ ਪਿਛਲੇ ਕਰਮਾਂ ਦਾ ਕੋਈ ਹੱਥ ਨਹੀਂ ਹੈ।

ਭਾਵੇਂਕਿ ਸਾਡੇ ਸੰਵਿਧਾਨ ਦੀ ਧਾਰਾ 51-ਏ (ਐੱਚ) ਵਿੱਚ ਹਰ ਨਾਗਰਿਕ ਨੂੰ ਆਪਣੇ ਜੀਵਨ ਵਿੱਚ ਵਿਗਿਆਨਕ ਦ੍ਰਿਸ਼ਟੀਕੋਣ ਅਪਨਾਉਣ, ਇਨਸਾਨੀਅਤ ਦੀ ਭਾਵਨਾ ਰੱਖਣ, ਆਪਣੇ ਆਲੇ-ਦੁਆਲੇ ਵਾਪਰਨ ਵਾਲੇ ਵਰਤਾਰਿਆਂ ਨੂੰ ਜਾਨਣ ਅਤੇ ਉਸ ਵਿੱਚ ਸੁਧਾਰ ਕਰਨ ਦਾ ਫਰਜ਼ ਅਪਨਾਉਣ ਦੀ ਤਾਕੀਦ ਕੀਤੀ ਗਈ ਹੈ ਪਰ ਮੁੱਖਧਾਰਾ ਦੀਆਂ ਸਿਆਸੀ ਪਾਰਟੀਆਂ ਤੇ ਧਾਰਮਿਕ ਆਗੂ ਨਹੀਂ ਚਾਹੁੰਦੇ ਕਿ ਲੋਕ ਵਿਗਿਆਨਕ ਸੋਚ ਅਪਨਾ ਕੇ ਵਹਿਮਾਂ-ਭਰਮਾਂ ਤੇ ਅੰਧ ਵਿਸ਼ਵਾਸ਼ਾਂ ਦੀ ਦਲਦਲ ਵਿੱਚੋਂ ਬਾਹਰ ਨਿੱਕਲ ਕੇ ਸਿਆਣੇ ਬਣਨ।

ਸਾਨੂੰ ਇਹ ਸਮਝਣਾ ਚਾਹੀਦਾ ਹੈ ਕਿ ਵਹਿਮ-ਭਰਮ ਤੇ ਅੰਧ-ਵਿਸ਼ਵਾਸ ਨਾ ਸਿਰਫ਼ ਸਾਡੇ ਆਪਣੇ ਆਰਥਿਕ, ਮਾਨਸਿਕ ਤੇ ਸਰੀਰਕ ਵਿਕਾਸ ਲਈ ਨੁਕਸਾਨਦੇਹ ਹਨ ਬਲਕਿ ਇਸ ਸਾਡੇ ਦੇਸ਼ ਦੀ ਤਰੱਕੀ ਦੇ ਰਸਤੇ ਵਿੱਚ ਵੀ ਬਹੁਤ ਵੱਡੀ ਰੁਕਾਵਟ ਬਣੇ ਹੋਏ ਹਨ। ਧਾਰਮਿਕ ਆਸਥਾ ਦੀ ਆੜ ਹੇਠ ਤੀਰਥ ਯਾਤਰਾਵਾਂ, ਧਾਰਮਿਕ ਸਮਾਗਮਾਂ, ਰੂੜ੍ਹੀਵਾਦੀ ਰਸਮਾਂ, ਕਰਮਕਾਂਡਾਂ ਅਤੇ ਦਾਨ-ਪੁੰਨ ਉੱਤੇ ਫਜ਼ੂਲ ਹੀ ਖਰਚਿਆ ਜਾਣ ਵਾਲਾ ਕਰੋੜਾਂ ਰੁਪਿਆ, ਕੀਮਤ ਸਮਾਂ ਤੇ ਸ਼ਕਤੀ ਸਿੱਧੇ ਜਾਂ ਅਸਿੱਧੇ ਤੌਰ 'ਤੇ ਵਹਿਮਾਂ-ਭਰਮਾਂ, ਅੰਧ-ਵਿਸ਼ਵਾਸ਼ਾਂ ਅਤੇ ਅਧਿਆਤਮਵਾਦ ਨਾਲ ਹੀ ਸੰਬੰਧਿਤ ਹੁੰਦਾ ਹੈ, ਜਿਸ ਨੂੰ ਆਮ ਗਰੀਬ ਤੇ ਪਿੱਛੜੇ ਲੋਕਾਂ ਦੇ ਵਿਕਾਸ ਉੱਤੇ ਖਰਚ ਕੀਤਾ ਜਾ ਸਕਦਾ ਹੈ। ਹਰ ਮੰਗਲਵਾਰ, ਵੀਰਵਾਰ ਤੇ ਸ਼ਨੀਵਾਰ ਪੀਰਾਂ-ਫ਼ਕੀਰਾਂ ਦੀਆਂ ਦਰਗਾਹਾਂ, ਧਾਰਮਿਕ ਡੇਰਿਆਂ ਉੱਤੇ ਤੇਲ ਚੜ੍ਹਾ ਕੇ ਦਾਨ-ਪੁੰਨ ਕਰਕੇ ਮੱਥੇ ਰਗੜਣਾ ਇਸੇ ਹੀ ਕੜੀ ਦਾ ਇੱਕ ਹਿੱਸਾ ਹੈ।

ਦੁੱਖ ਦੀ ਗੱਲ ਇਹ ਹੈ ਕਿ ਅਸੀਂ ਅੰਧ-ਵਿਸ਼ਵਾਸ਼ਾਂ ਨੂੰ ਤਾਂ ਗਲੇ ਲਾਈ ਬੈਠੇ ਹਾਂ ਪਰ ਵਿਗਿਆਨ ਦੀਆਂ ਸਹੂਲਤਾਂ ਨੂੰ ਸਵੇਰੇ ਸ਼ਾਮ ਮਾਨਣ ਦੇ ਬਾਵਜੂਦ ਵਿਗਿਆਨਕ ਸੋਚ ਅਪਨਾਉਣ ਤੋਂ ਦੂਰ ਭੱਜਦੇ ਹਾਂ। ਇਸ ਲਈ ਸਾਨੂੰ ਆਲੇ ਦੁਆਲੇ ਵਾਪਰਨ ਵਾਲੀ ਕਿਸੇ ਵੀ ਕੁਦਰਤੀ, ਗੈਰ-ਕੁਦਰਤੀ ਜਾਂ ਅਲੌਕਿਕ ਘਟਨਾ ਨੂੰ ਕੀ? ਕਿਉਂ? ਕਿਵੇਂ ਤੇ ਕਿੱਥੇ? ਦੀ ਵਿਗਿਆਨਕ ਕਸਵੱਟੀ ਉੱਤੇ ਪਰਖਣਾ ਚਾਹੀਦਾ ਹੈ। ਅਜਿਹਾ ਵਿਗਿਆਨਕ ਦ੍ਰਿਸ਼ਟੀਕੋਣ ਅਪਨਾ ਕੇ ਅਸੀਂ ਆਪਣੇ ਅਚੇਤ ਤੇ ਸੁਚੇਤ ਮਨਾਂ ਵਿੱਚ ਬੈਠੇ ਵਹਿਮਾਂ-ਭਰਮਾਂ, ਅੰਧ-ਵਿਸ਼ਵਾਸ਼ਾਂ ਅਤੇ ਅਧਿਆਤਮਕਵਾਦ ਦੇ ਗੈਰ-ਵਿਗਿਆਨਕ ਸੰਕਲਪ ਨੂੰ ਖਤਮ ਕਰ ਸਕਦੇ ਹਾਂ। ◻◻ *97792-30173.*

## ਪਾਸ਼ ਦੇ ਜਨਮ 'ਤੇ

*ਕਵਿਤਾ ਦਿਵਸ... 9 ਸਤੰਬਰ*

ਜਿਸ ਤਰ੍ਹਾਂ ਸੂਰਜ, ਹਵਾ ਤੇ ਬੱਦਲ
ਘਰਾਂ ਤੇ ਖੇਤਾਂ 'ਚ
ਸਾਡੇ ਅੰਗ ਸੰਗ ਰਹਿੰਦੇ ਹਨ
ਅਸੀਂ ਉਸੇ ਤਰ੍ਹਾਂ, ਹਕੂਮਤਾਂ, ਵਿਸ਼ਵਾਸ ਤੇ ਖੁਸ਼ੀਆਂ ਨੂੰ
ਆਪਣੇ ਨਾਲ-ਨਾਲ ਤੱਕਣਾ ਚਾਹੁੰਦੇ ਹਾਂ
ਡਾਢਿਓ ਅਸੀਂ ਸਾਰਾ ਕੁਝ
ਸੱਚੀਂ ਮੁੱਚੀ ਦਾ ਦੇਖਣਾ ਚਾਹੁੰਦੇ ਹਾਂ...
ਅਸੀਂ ਐਵੇਂ ਮੁੱਚੀ ਦਾ ਕੁਝ ਵੀ ਨਹੀਂ ਚਾਹੁੰਦੇ
ਤੇ ਅਸੀਂ ਸਾਰਾ ਕੁਝ ਸੱਚੀਂ ਮੁੱਚੀ ਦਾ ਦੇਖਣਾ ਚਾਹੁੰਦੇ ਹਾਂ
ਜ਼ਿੰਦਗੀ, ਸਮਾਜਵਾਦ
ਜਾਂ ਕੁਝ ਵੀ ਹੋਰ

...ਪਾਸ਼

ਮੈਂ ਹਾਲੇ ਅੰਜਾਣ-ਸਿਆਣ ਹੀ ਸਾਂ ਕਿ ਮੈਨੂੰ ਇਸ ਗੱਲ ਦਾ ਪਤਾ ਲੱਗ ਗਿਆ ਸੀ ਕਿ ਜਿੰਨਾ ਧਾਰਮਕ ਲੋਕ 'ਰੱਬ ਦੇ ਨੇੜੇ' ਦੀ ਗੱਲ ਕਰਦੇ ਹਨ, ਉਹ ਓਨਾ ਹੀ ਮਿਹਨਤ ਮਸ਼ੱਕਤ ਕਰਨ ਵਾਲਿਆਂ ਤੋਂ ਦੂਰ ਰਹਿ ਕੇ ਉਨ੍ਹਾਂ ਦੀ ਕਮਾਈ ਹੜੱਪਦੇ ਹਨ।

*...ਮੈਕਸਿਮ ਗੋਰਕੀ*

*ਕਾਵਿ-ਵਿਅੰਗ*

## —— ੦ ਤਕਦੀਰ ਸਿਰਜੋ ੦ ——

ਨੇਰ ਅੰਧ ਵਿਸ਼ਵਾਸ ਦਾ ਫੈਲਿਆ ਹੈ,
ਬਣਕੇ ਚਾਨਣ ਦੇ ਬੀਜ ਨਿਧੜਕ ਕਿਰ ਜੋ।

ਏਸੇ ਧਰਤ ਨੂੰ ਸਵਰਗ ਬਣਾਓ ਮਿੱਤਰੋ,
ਅਗਲੇ ਸਵਰਗ ਦੀ ਆਸ ਤੇ ਨਾ ਵਿਰਜੋ।

ਜਿੱਥੇ ਰੌਸ਼ਨੀ ਦੀ ਕਿਰਨ ਨਹੀਂ ਅੱਪੜੀ,
ਚਾਨਣ ਕਾਫ਼ਲਾ ਬਣ ਕੇ ਤੁਰੰਤ ਫਿਰ ਜੋ।

ਕਿਸਮਤ ਕਰਮਾਂ ਦੇ ਨੇਰ 'ਚੋਂ ਬਾਹਰ ਆਓ,
ਦਸਾਂ ਨਹੁੰਆਂ ਨਾਲ ਤਕਦੀਰ ਸਿਰਜੋ।

ਬਲਦੇਵ ਸਿੰਘ ਆਜ਼ਾਦ
94174-61347

## ਨਸ਼ਤਰਾਂ

**ਅੰਧਵਿਸ਼ਵਾਸ ਕਾਰਣ ਮਾਸੂਮ ਬੱਚਾ ਬੱਕਰੇ ਦੀ ਤਰ੍ਹਾਂ ਕੀਤਾ ਹਲਾਲ**

ਯੂਕਰੇਨ, 23 ਜੂਨ (ਪੀ.ਟੀ.ਆਈ.)

**

*ਸੋਚਾਂ ਸੁਪਨਿਆਂ ਦੀ ਬਲੀ ਅਸੀਂ ਚਾੜ੍ਹਦੇ*
*ਡੁੱਬਣੋਂ ਬਚਾਈਏ ਬੇੜੀਆਂ*

**

**ਬੱਚਿਆਂ ਦਾ ਜਿਸਮਾਨੀ ਸ਼ੋਸ਼ਣ ਕਰਨ ਵਾਲੇ ਪਾਦਰੀ ਨੂੰ 20 ਸਾਲ ਦੀ ਕੈਦ**

ਸਿਡਨੀ, 2 ਜੁਲਾਈ (ਪੀ.ਟੀ.ਆਈ.)

**

*ਭੁੱਲਾਂ ਬਖਸ਼ਣ ਵਾਲੇ 'ਭੋਲੇ ਪੰਛੀ'*
*ਕੈਦੀ ਕਰਤੂਤਾਂ ਕਰਕੇ*

**

**ਲੜਕੀ ਨੂੰ ਵਰਗਲਾਉਣ ਵਾਲਾ ਜਟਾਧਾਰੀ ਸਾਧ ਵਿਚੋਲੇ ਸਣੇ ਛਿੱਤਰ ਖਾ ਕੇ ਪਰਤਿਆ**

ਰਾੜਾ ਸਾਹਿਬ, 17 ਜੁਲਾਈ (ਸਪੋਕਸਮੈਨ)

**

*ਸਾਧ ਸ਼ਿਕਰੇ ਸ਼ਿਕਾਰੀ ਬਣਗੇ*
*ਆਲ੍ਹਣਿਆਂ 'ਚੋਂ ਬੋਟ ਚੁੱਕਦੇ*

**

**ਰਾਜਸਥਾਨ 'ਚੋਂ ਭੁੱਕੀ ਸਮੇਤ ਦੋ ਸਾਧ ਕਾਬੂ**

ਬਠਿੰਡਾ, 14 ਅਗਸਤ (ਪੱਤਰ ਪ੍ਰੇਰਕ)

**

*ਸਾਧ ਭੁੱਕੀ-ਡੋਡੇ ਖਾਂਦੇ ਤੇ ਖਵਾਉਂਦੇ*
*ਹੋਰ ਕੀ ਵਿਗਿਆਨੀ 'ਨਸ਼ਾ' ਦੇ?*

**

**ਆਜ਼ਾਦੀ ਦਿਵਸ ਤੇ ਤਰਕਸ਼ੀਲਾਂ ਦੀ ਝਾਕੀ ਰੋਕੀ**

ਬਠਿੰਡਾ, 17 ਅਗਸਤ (ਪੰਜਾਬੀ ਟ੍ਰਿਬਿਊਨ):

**

*ਝਾਕੀ ਰੋਕ ਕੇ ਆਜ਼ਾਦੀ ਖੋਹ ਲੀ*
*ਆਜ਼ਾਦੀ ਦਾ ਦਿਹਾੜਾ ਸੱਖਣਾ*

...ਜਗਸੀਰ ਜੀਦਾ,
94173-33203



ਯਾਦ ਸਦੀਵੀ...28 ਸਤੰਬਰ

## ਸਾਡੇ ਨਾਇਕ ਦਾ ਕਥਨ

ਭਗਤ ਸਿੰਘ ਹਮੇਸ਼ਾ ਹੀ ਸਾਥੀਆਂ ਨਾਲ ਭਿੰਨ-ਭਿੰਨ ਸਮੱਸਿਆਵਾਂ ਤੇ ਗੱਲਬਾਤ ਕਰਦਾ ਰਹਿੰਦਾ ਸੀ ਪਰ ਮੈਂ ਉਸ ਨੂੰ ਕਦੇ ਵੀ ਉਤੇਜਿਤ ਹੁੰਦੇ ਕਦੇ ਨਹੀਂ ਸੀ ਵੇਖਿਆ। ਉਸ ਦਿਨ ਵੀ ਉਸ ਨੇ ਸਧਾਰਨ ਲਹਿਜ਼ੇ ਵਿੱਚ ਗੱਲ ਕੀਤੀ ਪ੍ਰੰਤੂ ਉਸ ਦਾ ਹਰ ਸ਼ਬਦ ਬੜੇ ਹੀ ਸੰਕੋਚ ਨਾਲ ਨਾਪਿਆ ਤੋਲਿਆ ਹੋਇਆ ਸੀ। ਉਸ ਨੇ ਕਿਹਾ, 'ਤੁਹਾਡਾ ਰਾਹ ਕੁਝ ਨਾ ਕਰਨ ਦਾ ਰਾਹ ਹੈ, ਸਭ ਕੁਝ ਰੱਬ ਦੇ ਸਹਾਰੇ ਛੱਡ ਕੇ ਹੱਥ ਤੇ ਹੱਥ ਧਰ ਕੇ ਬੈਠ ਜਾਣ ਦਾ ਰਸਤਾ ਹੈ। ਨਿਰਸੁਆਰਥ ਕੰਮ ਦੀ ਆੜ ਵਿੱਚ ਕਰਮਵਾਦ ਦੀ ਗੋਲੀ ਖੁਆ ਕੇ ਦੇਸ਼ ਦੇ ਨੌਜਵਾਨਾਂ ਨੂੰ ਸੰਵਾਉਣ ਦਾ ਰਸਤਾ ਹੈ। ਇਹ ਕਦੇ ਵੀ ਮੇਰਾ ਰਾਹ ਨਹੀਂ ਬਣ ਸਕਦਾ। ਜੋ ਲੋਕ ਇਸ ਦੁਨੀਆਂ ਨੂੰ ਮਿਥ ਮੰਨਦੇ ਹਨ, ਇਸ ਦੇਸ਼ ਨੂੰ, ਇਸ ਦੇ ਰਹਿਣ ਵਾਲਿਆਂ ਨੂੰ ਪ੍ਰਛਾਵਾਂ ਜਾਂ ਮਾਇਆ ਜਾਲ ਸਮਝਦੇ ਹਨ, ਉਹ ਦੁਨੀਆਂ ਦੀ ਭਲਾਈ ਜਾਂ ਇਸ ਦੇਸ਼ ਦੀ ਆਜ਼ਾਦੀ ਲਈ ਈਮਾਨਦਾਰੀ ਨਾਲ ਨਹੀਂ ਲੜ ਸਕਦੇ। ਜੋ ਮਿੱਥ ਹੈ, ਪ੍ਰਛਾਵਾਂ ਹੈ, ਉਸ ਖ਼ਾਤਰ ਸੰਘਰਸ਼ ਕਾਹਦਾ?' ਫਿਰ ਕੁਝ ਭਾਵੁਕ ਹੁੰਦੇ ਹੋਏ ਉਸ ਨੇ ਕਿਹਾ, 'ਮੈਂ ਇਸ ਦੁਨੀਆਂ ਨੂੰ ਮਿਥ ਨਹੀਂ ਮੰਨਦਾ। ਮੇਰਾ ਦੇਸ਼ ਨਾ ਪ੍ਰਛਾਵਾਂ ਹੈ, ਨਾ ਮਾਇਆ ਜਾਲ, ਇਹ ਇੱਕ ਜਿਉਂਦੀ ਜਾਗਦੀ ਹਕੀਕਤ ਹੈ ਤੇ ਮੈਂ ਇਸ ਨੂੰ ਪਿਆਰ ਕਰਦਾ ਹਾਂ। ਮੇਰੇ ਲਈ ਇਸ ਧਰਤੀ ਤੋਂ ਬਿਨਾਂ ਨਾ ਤਾਂ ਦੂਜੀ ਕੋਈ ਹੋਰ ਦੁਨੀਆਂ ਹੈ ਤੇ ਨਾ ਹੀ ਸਵਰਗ। ਇਹ ਠੀਕ ਹੈ ਕਿ ਅੱਜ ਥੋੜ੍ਹੇ ਜਿਹੇ ਲੋਕਾਂ ਨੇ ਆਪਣੇ ਸਵਾਰਥ ਲਈ ਇਸ ਧਰਤੀ ਨੂੰ ਨਰਕ ਬਣਾ ਦਿੱਤਾ ਹੈ ਪ੍ਰੰਤੂ ਐਨੇ ਨਾਲ ਹੀ ਇਸ ਦੁਨੀਆਂ ਨੂੰ ਮਿੱਥ ਐਲਾਨ ਕੇ ਭੱਜਣ ਵਾਲਾ ਕੰਮ ਨਹੀਂ ਚੱਲਣਾ। ਲੁਟੇਰਿਆਂ ਤੇ ਦੂਜਿਆਂ ਨੂੰ ਗੁਲਾਮ ਬਣਾ ਕੇ ਰੱਖਣ ਵਾਲਿਆਂ ਦਾ ਖਾਤਮਾ ਕਰਕੇ ਹੀ ਸਾਨੂੰ ਇਸ ਪਵਿੱਤਰ ਧਰਤੀ ਤੇ ਫਿਰ ਤੋਂ ਸਵਰਗ ਦੀ ਸਥਾਪਨਾ ਕਰਨੀ ਪਵੇਗੀ।'

...ਸ਼ਿਵ ਵਰਮਾ

*ਹਵਸ ਕੋ ਆ ਗਯਾ ਹੈ, ਗੁਲ ਖਿਲਾਨਾ।*
*ਜ਼ਰਾ ਏ ਜ਼ਿੰਦਗੀ, ਦਾਮਨ ਬਚਾਨਾ।*

ਰਵਿਸ਼ ਸਦੀਕੀ

ਹਿੰਦੀ ਮਿਨੀ ਕਹਾਣੀ

## ਪਛਾਣ

ਚਾਂਦ ਮੁੰਗੇਰੀ

'ਅਸਲਾਮ-ਅਲੈਕੁਮ ਅੰਕਲ...!'

ਮੈਂ ਅਸਲਮ ਭਰਾ ਦੇ ਘਰ ਵਿੱਚ ਪ੍ਰਵੇਸ਼ ਹੀ ਕੀਤਾ ਸੀ ਕਿ ਉਨ੍ਹਾਂ ਦੇ 8 ਵਰ੍ਹਿਆਂ ਦੇ ਪੁੱਤਰ ਨੇ ਸਲਾਮ ਕੀਤੀ। ਮੈਂ ਹੈਰਾਨੀ ਨਾਲ ਖੜ੍ਹਾ ਸੋਚਣ ਲੱਗਾ, ਬਈ ਅਸਲਮ ਨੇ ਆਪਣੇ ਪੁੱਤਰ ਨੂੰ ਕੀ ਸਲੀਕਾ ਸਿਖਾਇਆ ਹੈ।

ਮੈਨੂੰ ਇਸ ਤਰ੍ਹਾਂ ਹੈਰਾਨ ਖੜ੍ਹਾ ਦੇਖ ਕੇ ਅਸਲਮ ਨੇ ਕੁਝ ਹੋਰ ਸਮਝਿਆ ਤੇ ਬੱਚੇ ਨੂੰ ਕਿਹਾ, 'ਬੇਟੇ! ਅੰਕਲ ਨੂੰ ਪ੍ਰਣਾਮ ਕਰੋ।'

'ਪਰ ਅੱਬਾ, ਜਦੋਂ ਮੈਂ ਸੁਲੇਮਾਨ ਅੰਕਲ ਨੂੰ ਪ੍ਰਣਾਮ ਕੀਤਾ ਸੀ ਤਾਂ ਤੁਸੀਂ ਮੈਨੂੰ ਡਾਂਟਦੇ ਹੋਏ ਕਿਹਾ ਸੀ, ਅੰਕਲ ਨੂੰ ਸਲਾਮ ਕਰੋ।'

'ਹਾਂ, ਤੇ ਮੈਂ ਇਹ ਵੀ ਸਮਝਾਇਆ ਸੀ ਕਿ ਕਿਸ ਨੂੰ ਸਲਾਮ ਕਰਨਾ ਹੈ ਤੇ ਕਿਸ ਨੂੰ ਪ੍ਰਣਾਮ'

'ਹਾਂ ਅੱਬਾ! ਮੈਨੂੰ ਯਾਦ ਆਇਆ, ਤੁਸੀਂ ਦੱਸਿਆ ਸੀ ਕਿ ਮੁਸਲਮਾਨ ਅੰਕਲ ਨੂੰ ਸਲਾਮ ਕਰਨਾ ਹੈ ਤੇ ਹਿੰਦੂ ਅੰਕਲ ਨੂੰ ਪ੍ਰਣਾਮ! ਪਰ ਅੱਬਾ, ਮੈਨੂੰ ਕਿਵੇਂ ਪਤਾ ਲੱਗੇਗਾ ਕਿ ਆਉਣ ਵਾਲੇ ਅੰਕਲ ਹਿੰਦੂ ਹਨ ਜਾਂ ਮੁਸਲਮਾਨ'

ਇਹ ਸੁਣ ਕੇ ਅਸਲਮ ਨਿਰਉੱਤਰ ਸੀ।

□□

## ਰੋਜ਼ ਹੀ

ਗੁਰਦਿਆਲ ਰੌਸ਼ਨ

ਧਰਮ ਦੇ ਨਾਂ ਤੇ ਅਡੰਬਰ ਰੋਜ਼ ਹੀ
ਦੇਖੀਏ ਏਦਾਂ ਦੇ ਮੰਜ਼ਰ ਰੋਜ਼ ਹੀ

੦

ਰੋਜ਼ ਭਰਦੈ ਉਹ ਤਿਜੋਰੀ ਲੁੱਟ ਕੇ
ਉਂਜ ਉਹ ਜਾਂਦਾ ਹੈ ਮੰਦਰ ਰੋਜ਼ ਹੀ

੦

ਜੇਬਕੱਟ ਕਟਦੇ ਨੇ ਜੇਬਾਂ ਸਾਡੀਆਂ
'ਵਰਦੀਆਂ' ਪਾ ਕੇ ਪਤੰਦਰ ਰੋਜ਼ ਹੀ

੦

ਫਿਰ ਵੀ ਕੁਝ ਹਾਸਲ ਨਾ ਹੋਵੇ 'ਰੌਸ਼ਨਾ'
ਸੁੱਟੀਏ ਪਾਣੀ 'ਚ ਕੰਕਰ ਰੋਜ਼ ਹੀ

# ਤਰਕਸ਼ੀਲ ਲਹਿਰ: ਇਤਿਹਾਸਕ ਪਰਿਪੇਖ



ਡਾ. ਸੁਰਜੀਤ ਬਰਾੜ

ਮਨੁੱਖ ਨੂੰ ਜਿਉਣ ਲਈ ਕਿਰਤ ਦੀ ਜ਼ਰੂਰਤ ਪਈ। ਸਿੱਟੇ ਵਜੋਂ ਕਿਰਤ ਨੇ ਹੱਥ ਅਤੇ ਹੱਥਾਂ ਨੇ ਕਿਰਤ ਨੂੰ ਸਿਰਜਤ ਕੀਤਾ। ਵਸਤੂ, ਕਿਰਤ ਅਤੇ ਹੱਥਾਂ ਨੇ ਮਨੁੱਖੀ ਬੁੱਧੀ, ਚੇਤਨਾ ਨੂੰ ਵਿਕਸਤ ਕੀਤਾ ਹੈ। ਇਸ ਸਮੁੱਚੇ ਵਰਤਾਰੇ ਵਿੱਚ, ਪ੍ਰਕਿਰਤੀ ਵਿੱਚ ਅਤੇ ਧਰਤੀ 'ਤੇ ਵਾਪਰ ਰਹੀਆਂ ਵਚਿੱਤਰ, ਵਿਕੋਲਿਤਰੀਆਂ ਘਟਨਾਵਾਂ, ਹੋਣੀਆਂ, ਅਣ-ਹੋਣੀਆਂ ਦਾ ਰੋਲ ਅਤੇ ਯੋਗਦਾਨ ਵੀ ਸੀ। ਹੌਲੀ-ਹੌਲੀ ਮਨੁੱਖ ਪ੍ਰਕਿਰਤੀ ਵਿਚਲੇ ਰਹੱਸਾਂ, ਭੇਦਾਂ, ਪ੍ਰਕਿਰਤੀਆਂ ਦੀਆਂ ਗੁੰਝਲਾਂ ਪੇਚੀਦਗੀਆਂ ਨੂੰ ਸਮਝਣ ਲਈ ਪ੍ਰਜਤਨਸ਼ੀਲ ਹੋਣ ਲੱਗ ਪਿਆ। ਉਹ ਰਹੱਸਾਂ, ਭੇਦਾਂ ਅਤੇ ਗੁੰਝਲਾਂ ਪੇਚੀਦਗੀਆਂ ਨੂੰ ਸਮਝਣ-ਬੁੱਝਣ ਲਈ ਆਪਣਾ ਤਰਕ ਉਸਾਰਨ ਲੱਗ ਪਿਆ। ਉਸ ਵੱਲੋਂ ਉਸਾਰੇ ਗਏ ਤਰਕ ਦੇ ਦੋ ਪ੍ਰਾਰੂਪ ਸਨ। ਇੱਕ ਗੈਰ ਵਿਗਿਆਨਕ ਵਿਚਾਰ ਅਤੇ ਦੂਜਾ ਤਰਕ ਭਰਪੂਰ ਸੱਚ (ਜੋ ਵਿਗਿਆਨ ਤੇ ਅਧਾਰਿਤ ਸੀ)। ਮਨੁੱਖ, ਧਰਤੀ, ਪ੍ਰਕਿਰਤੀ, ਬ੍ਰਹਿਮੰਡ, ਹਵਾ, ਪਾਣੀ, ਬਨਸਪਤੀ, ਜੀਵ-ਜੰਤੂ ਆਦਿ ਪਸਾਰੇ ਅਤੇ ਖਲਾਰੇ ਬਾਰੇ ਗਿਆਨ ਇਕੱਤਰ ਕਰਨ ਲੱਗ ਪਿਆ। ਗਿਆਨ ਅਤੇ ਤਰਕ ਦੀ ਸਹਿਹੋਂਦ 'ਚੋਂ, ਦਵੰਦ 'ਚੋਂ ਦੋ ਫਲਸਫ਼ਿਆਂ ਦਾ ਜਨਮ ਹੋਇਆ ਸੀ। ਇੱਕ ਵਿਚਾਰਵਾਦੀ ਫਲਸਫ਼ਾ ਜੋ ਹਰ ਵਰਤਾਰੇ ਪਿਛਲੇ ਰੱਬੀ ਪ੍ਰਮਾਤਮਾ ਦੀ ਹੋਂਦ ਸਵੀਕਾਰਦਾ ਹੈ। ਇਹ ਫਲਸਫ਼ਾ ਆਸਤਕੀ, ਗੈਰ ਵਿਗਿਆਨਕ ਅਤੇ ਤਰਕ ਰਹਿਤ ਸੀ।

ਦੂਜਾ ਪਦਾਰਥਵਾਦੀ ਫਲਸਫ਼ਾ ਜੋ ਹਰ ਵਰਤਾਰੇ, ਹਰ ਘਟਨਾ ਪਿੱਛੇ ਵਿਗਿਆਨ ਅਤੇ ਤਰਕ ਅਤੇ ਕਾਰਨ ਨੂੰ ਪ੍ਰਥਮ ਸਥਾਨ ਪ੍ਰਦਾਨ ਕਰਦਾ ਹੈ, ਇਹ ਫਲਸਫ਼ਾ ਨਾਸਤਕੀ ਜ਼ਾਵੀਏ ਦਾ ਲਖਾਇਕ ਹੈ। ਥੋੜ੍ਹੇ ਜਿਹੇ ਵਿਸਥਾਰ ਅਤੇ ਮਿਸਾਲਾਂ ਨਾਲ ਮੈਂ ਆਪਣੀ ਉਕਤ ਧਾਰਨਾ ਨੂੰ ਹੋਰ ਮਜ਼ਬੂਤ ਅਤੇ ਪੁਖਤਾ ਕਰਨਾ ਚਾਹੁੰਦਾ ਹਾਂ। ਮੁੱਢਲੇ ਸਮਾਜਵਾਦੀ ਯੁੱਗ ਵਿੱਚ ਮਨੁੱਖ ਨੂੰ ਰਿਸ਼ਤਿਆਂ ਦੀ ਪਹਿਚਾਨ ਵੀ ਨਹੀਂ ਸੀ ਪਰ ਮਨੁੱਖ ਝੁੰਡਾਂ ਵਿੱਚ ਰਹਿੰਦਾ ਸੀ ਜੋ ਇਸ ਯੁੱਗ ਦੇ ਅੰਤਲੇ ਦੌਰ ਵਿੱਚ ਇੱਕ ਕਬੀਲੇ ਦੇ ਤੌਰ 'ਤੇ ਸਥਾਪਤ ਤੇ ਚਰਚਿਤ ਹੋਇਆ। ਮਨੁੱਖ ਲਈ ਸ਼ਿਕਾਰ (ਭਾਵ ਭੋਜਨ) ਹੀ ਪ੍ਰਮੁੱਖ ਕਿੱਤਾ ਸੀ, ਸ਼ਿਕਾਰ (ਵਸਤੂ) ਕਰਨਾ, ਫਿਰ ਖਾਣਾ ਇਹ ਸਾਂਝਗਿਰੀ ਉੱਪਰ ਨਿਰਭਰ ਸੀ। ਕਬੀਲਾ ਸਿਸਟਮ ਦਾ ਟੁੱਟਣ ਦਾ ਕਾਰਨ ਵੀ ਸ਼ਿਕਾਰ ਦੀ ਘਾਟ ਸੀ ਪਰ ਸ਼ਿਕਾਰ ਲਈ ਯਤਨ ਕਰਨ ਬਾਅਦ ਵੀ ਸ਼ਿਕਾਰ ਨਹੀਂ ਮਿਲਦਾ ਸੀ। ਕੁਦਰਤੀ ਸ਼ਿਕਾਰ ਤੋਂ ਬਾਅਦ ਮਨੁੱਖ ਦਾ ਬਨਸਪਤੀ ਵੱਲ ਮੋੜ ਵੀ ਲੋੜ, ਭੋਜਨ ਅਤੇ ਕਿਰਤ ਤੋਂ ਪਨਪਿਆ ਸੀ। ਇਸ ਕਾਲ ਦੌਰਾਨ ਹੀ ਉਸਦਾ ਵਾਹ ਜੰਗਲਾਂ, ਕੁਦਰਤ ਦੇ ਰਹੱਸਾਂ-ਭੇਦਾਂ, ਉੱਥਲ-ਪੁਥਲਾਂ, ਵਚਿੱਤਰ ਘਟਨਾਵਾਂ, ਵਰਤਾਰਿਆਂ, ਅਣਹੋਣੀਆਂ-ਹੋਣੀਆਂ ਨਾਲ ਪਿਆ ਸੀ। ਵਸਤੂ, ਲੋੜ, ਹੱਥ, ਕਿਰਤ ਭੋਜਨ ਦੇ ਸੁਮੇਲ 'ਚੋਂ ਹੀ ਮਨੁੱਖੀ ਬੁੱਧੀ ਵਿਕਸਿਤ ਹੋਣੀ ਆਰੰਭ ਹੋਈ। ਫਿਰ ਉਸਨੇ ਹਰ ਚੀਜ਼, ਹਰ ਪਹਿਲੂ, ਹਰ ਵਰਤਾਰੇ, ਹਰ ਘਟਨਾ ਦੇ ਸੱਚ ਨੂੰ ਲੱਭਣ ਲਈ ਪ੍ਰਜਤਨ ਸ਼ੁਰੂ ਕੀਤੇ, ਗਿਆਨ ਇਕੱਤਰ ਕਰਨਾ ਸ਼ੁਰੂ ਕਰ ਦਿੱਤਾ।

ਸੱਚ ਦੀ ਤਲਾਸ਼ ਅਤੇ ਗਿਆਨ ਦੇ ਇਕੱਤਰੀਕਰਨ 'ਚੋਂ ਹੀ ਫਲਸਫ਼ੇ ਦਾ ਜਨਮ ਹੋਇਆ ਹੈ। ਜਿਸ ਦਾ ਨਿਬੰਧ ਦੇ ਆਰੰਭ 'ਚ ਜ਼ਿਕਰ ਕੀਤਾ ਗਿਆ ਹੈ। ਨਵ-ਪੂੰਜੀਵਾਦੀ ਵਿਸ਼ਵੀਕਰਨ ਵਿੱਚ ਕਬੀਲੇ ਯੁੱਗ ਤੋਂ ਲੈ ਕੇ ਸਮਕਾਲੀ ਨਵ-ਪੂੰਜੀਵਾਦੀ ਵਿਸ਼ਵੀਕਰਨ ਤੱਕ ਘੱਟ ਜਾਂ ਵੱਧ ਰੂਪ ਵਿੱਚ ਇਹ ਉਕਤ ਧਾਰਨਾਵਾਂ ਦੀ ਹੀ ਹੋਂਦ ਅਤੇ ਬੋਲਬਾਲਾ, ਪ੍ਰਧਾਨਗੀ ਰਹੀ ਹੈ। ਦੋਨਾਂ ਧਾਰਾਵਾਂ ਵਿੱਚ ਤਿੱਖਾ ਦਵੰਦ, ਤਨਾਅ ਅਤੇ ਟੱਕਰ ਵੀ ਵਿਦਮਾਨ ਸੀ ਅਤੇ ਹੈ। ਪਰੰਤੂ ਮੇਰੀ ਮਾਨਤਾ, ਧਾਰਨਾ ਹੈ ਕਿ ਬੇਸ਼ੱਕ ਇਹਨਾਂ ਦੋ ਧਾਰਾਵਾਂ ਵਿੱਚ ਦਵੰਦ/ਟੱਕਰ ਰਹੀ ਹੈ ਪਰੰਤੂ ਪੂਰਵ ਪੂੰਜੀਵਾਦ ਦੌਰ ਭਾਵ ਗੁਲਾਮਦਾਰੀ ਅਤੇ ਸਾਮੰਤਵਾਦੀ ਸਰੰਚਨਾਤਾਵਾਂ ਵਿੱਚ ਵਿਚਾਰਵਾਦੀ ਫਲਸਫ਼ਾ ਅਤੇ ਇਸ ਦੀਆਂ ਧਾਰਨਾਵਾਂ ਮੋਹਰੀ ਸਨ, ਇਹਨਾਂ ਦਾ ਰੋਲ ਅਤੇ ਮਹੱਤਵ ਵਧੇਰੇ ਸੀ ਕਿਉਂਕਿ ਗੁਲਾਮਦਾਰੀ ਅਤੇ ਸਾਮੰਤਵਾਦੀ ਸਰੰਚਨਾਵਾਂ ਦੇ ਪ੍ਰਮੁੱਖ ਆਧਾਰ ਆਰਥਿਕਤਾ ਉੱਪਰ ਸ਼ਕਤੀਸ਼ਾਲੀ ਉਸਾਰ, ਇਹੋ ਵਿਚਾਰਵਾਦੀ ਫਲਸਫ਼ਾ ਅਤੇ ਉਸਦੀਆਂ ਮਨੌਤਾਂ ਹਨ। ਸਾਮੰਤਸ਼ਾਹੀ ਰਾਜਾਂ ਵੱਲੋਂ ਇਸੇ ਫਲਸਫ਼ੇ ਨੂੰ ਮਾਨਤਾ ਪ੍ਰਾਪਤ ਸੀ। ਇਸ ਫਲਸਫ਼ੇ ਦੀ ਧਾਰਨੀ ਹੀ ਇਹਨਾ ਸਰੰਚਨਾਵਾਂ ਭਾਵ ਰਾਜਾਂ ਵਿੱਚ ਇੱਕ ਪੂਰਨ ਤੌਰ 'ਤੇ ਸੰਗਠਿਤ ਸ਼੍ਰੇਣੀ ਉਤਪੰਨ ਹੋ ਚੁੱਕੀ ਸੀ। ਇਹ ਸੰਗਠਿਤ ਸ਼੍ਰੇਣੀ ਉਕਤ ਰਾਜਾਂ ਦੀ ਚਾਲਕ ਸ਼ਕਤੀ ਸੀ, ਜਦ ਕਦੇ ਇਸ ਫਲਸਫ਼ੇ ਵਿਰੁੱਧ ਪਦਾਰਥਵਾਦੀ ਵਿਚਾਰਧਾਰਾ ਪੈਦਾ ਹੁੰਦੀ ਸੀ ਤਾਂ ਉਸਨੂੰ ਬਲ ਤੇ ਸ਼ਕਤੀ ਨਾਲ ਦਬਾਉਣ ਦੀ ਕੋਸ਼ਿਸ਼ ਕੀਤੀ ਜਾਂਦੀ ਰਹੀ। ਇਸ ਗੱਲ ਦਾ ਇਤਿਹਾਸ ਗਵਾਹ ਹੈ ਕਿ ਵਿਚਾਰਵਾਦੀ ਫਲਸਫ਼ੇ ਦਾ ਵਿਰੋਧ ਕਰਨ ਵਾਲੇ ਬੁੱਧੀਜੀਵੀਆਂ, ਖੋਜਕਾਰਾਂ ਅਤੇ ਵਿਗਿਆਨੀਆਂ ਨੂੰ ਜ਼ਹਿਰ ਦੇ ਪਿਆਲੇ ਪੀਣੇ ਪਏ ਅਤੇ ਫਾਂਸੀਆਂ 'ਤੇ ਚੜ੍ਹਣਾ ਪਿਆ ਤੇ ਸ਼ਹਾਦਤਾਂ ਦੇਣੀਆਂ ਪਈਆਂ। ਉਹਨਾਂ ਕਰੂਰਬਰਬਰ ਦੌਰਾਂ/ਯੁੱਗਾਂ ਵਿੱਚ ਵੀ ਪਦਾਰਥਵਾਦੀਆਂ ਅਤੇ ਤਰਕਵਾਦੀਆਂ ਨੇ ਹਾਰ ਨਹੀਂ ਮੰਨੀ ਸਗੋਂ ਪੂਰੀ ਨਿੱਡਰਤਾ, ਈਮਾਨਦਾਰੀ ਅਤੇ ਸੁਹਿਰਦਤਾ ਨਾਲ ਆਪਣੇ ਅੱਗੇ ਵਧੂ, ਹਾਦਰੂ ਵਿਚਾਰ ਦਿੱਤੇ ਅਤੇ ਖੋਜਾਂ ਕਰਨੀਆਂ ਜਾਰੀ ਰੱਖੀਆਂ। ਬੇਸ਼ੱਕ ਇੱਕ ਬੰਨੇ ਵਿਚਾਰਵਾਦੀ ਫਲਸਫ਼ੇ ਪਿੱਛੇ ਪੂਰਾ ਪ੍ਰਬੰਧ ਰਾਜ ਖੜ੍ਹਾ ਹੁੰਦਾ ਸੀ ਪਰ ਦੂਜੇ ਬੰਨੇ ਵਿਚਾਰਵਾਦੀ ਫਲਸਫ਼ੇ ਦੇ ਵਿਰੋਧ ਅਤੇ ਇਸ ਫਲਸਫ਼ੇ ਦੇ ਸਮਾਨੰਤਰ ਪਦਾਰਥਵਾਦੀ-ਤਰਕਵਾਦੀ ਫਲਸਫ਼ੇ ਦੇ ਧਾਰਨੀ ਲੋਕੀਂ ਵੀ ਸੰਘਰਸ਼ਸ਼ੀਲ ਰਹੇ।

ਪਦਾਰਥਵਾਦੀਆਂ ਤੇ ਤਰਕਵਾਦੀਆਂ ਨੇ ਆਪਣੇ ਵਿਚਾਰ ਪ੍ਰਸਤੁਤ ਕਰਨ ਸਮੇਂ ਰਾਜ ਸ਼ਕਤੀ ਦੀ ਕੋਈ ਪ੍ਰਵਾਹ ਨਹੀਂ ਕੀਤੀ। ਮਾਰਕਸੀ ਪਰਿਪੇਖ 'ਚ ਇਹ ਜਮਾਤੀ ਦਵੰਦ/ਸੰਘਰਸ਼ ਸੀ। ਵਾਸਤਵ ਵਿੱਚ ਮਾਰਕਸੀ ਵਿਚਾਰਧਾਰਾ ਇਹਨਾਂ ਦੋ ਧਾਰਵਾਂ/ਦੋ ਫਲਸਫ਼ਿਆਂ ਦੇ ਵਿਰੋਧ ਨੂੰ ਬੜੇ ਗੌਰਤਲਬ ਢੰਗ ਨਾਲ ਸਮਝਦੀ ਹੈ ਅਤੇ ਸਾਡੇ ਸਨਮੁੱਖ ਰੱਖਦੀ ਹੈ। ਇਨ੍ਹਾਂ ਫਲਸਫ਼ਿਆਂ ਦੇ ਪਰਸਪਰ ਵਿਰੋਧ ਕਾਰਨ ਹੀ ਵਿਚਾਰਧਾਰਾ ਵਿਕਸਿਤ ਹੋਈ ਹੈ। ਮਾਰਕਸੀ ਫਲਸਫ਼ੇ ਦਾ ਇੱਕ ਸਰਲ ਜ਼ੇਰਾ ਪਰ ਮਹੱਤਵਪੂਰਨ ਨਿਯਮ-ਨੇਮ ਹੈ-ਵਿਰੋਧ ਬਿਨਾਂ ਵਿਕਾਸ ਨਹੀਂ। ਜੇਕਰ ਇਹਨਾ ਫਲਸਫ਼ਿਆਂ ਵਿੱਚ ਉੱਤਰ-ਦੱਖਣ ਜੇਹਾ ਦੋ ਧਰੁਵੀ ਪਰ ਚੁੰਬਕੀ ਵਿਰੋਧ ਨਾ ਹੁੰਦਾ ਤਾਂ ਪਦਾਰਥਵਾਦੀ ਫਲਸਫ਼ੇ, ਤਰਕਸ਼ੀਲਤਾ ਅਤੇ ਵਿਗਿਆਨਤਾ ਨੇ ਵਿਕਾਸ ਨਹੀਂ ਕਰਨਾ ਸੀ। ਸਮਕਾਲੀ ਪੂੰਜੀਵਾਦੀ ਯੁੱਗ ਵਿੱਚ ਸਾਨੂੰ ਪਤਾ ਹੈ, ਅਸੀਂ ਜਾਣਦੇ ਹਾਂ ਕਿ ਪਦਾਰਥਵਾਦੀ-ਵਿਗਿਆਨਕ ਵਿਚਾਰਧਾਰਾ 'ਵਿਚਾਰਵਾਦੀ ਫਲਸਫ਼ੇ' 'ਤੇ ਕਾਫ਼ੀ ਹੱਦ ਤੱਕ ਹਾਵੀ ਹੋ ਚੁੱਕੀ ਹੈ ਅਤੇ ਨਿਸ਼ਚਤ ਤੌਰ 'ਤੇ ਸਮਾਜਵਾਦੀ ਯੁੱਗ ਵਿੱਚ ਤਰਕਵਾਦੀ ਅਤੇ ਅਰਥਵਾਦੀ ਫਲਸਫ਼ੇ ਦਾ ਹੋਰ ਪਸਾਰਾ ਹੋਣ ਦੀਆਂ ਸੰਭਾਵਨਾਵਾਂ ਮੌਜੂਦ ਹਨ। ਸਮਾਜਵਾਦੀ ਸਰੰਚਨਾ (ਜੋ ਸਾਡਾ ਸੁਪਨਾ ਹੈ) ਤੋਂ ਬਾਅਦ ਸਾਮਵਾਦੀ ਪ੍ਰਬੰਧ ਆਉਣ ਤੱਕ ਵਿਚਾਰਵਾਦੀ ਫਲਸਫ਼ੇ/ਵਿਚਾਰਵਾਦੀ ਧਾਰਨਾ ਨੂੰ ਪੂਰੀ ਤਰ੍ਹਾਂ ਹੂੰਝ ਦਿੱਤਾ ਜਾਵੇਗਾ। ਇਸ ਦੇ ਸਥਾਨ 'ਤੇ ਪਦਾਰਥਵਾਦੀ-ਵਿਚਾਰਧਾਰਾ ਦਾ ਹੀ ਬੋਲਬਾਲ ਹੋਵੇਗਾ। ਇਸ ਸਰੰਚਨਾ ਵਿੱਚ ਮਨੁੱਖ ਦੀ ਸਿੱਧੀ ਕੁਦਰਤ-ਬ੍ਰਹਿਮੰਡਾਂ ਨਾਲ ਟੱਕਰ ਹੋਵੇਗੀ। ਇਸ ਸਰੰਚਨਾ ਵਿੱਚ ਜਮਾਤਾਂ ਨਹੀਂ ਹੋਣਗੀਆਂ, ਜਮਾਤ ਰਹਿਤ ਸਰੰਚਨਾ ਵਿੱਚ ਮਨੁੱਖ ਦੀ ਲੜਾਈ-ਯੁੱਧ ਕੁਦਰਤ ਤੇ ਬ੍ਰਹਿਮੰਡਾਂ ਨੂੰ ਸਮਝਣ ਵੱਲ ਸੇਧਿਤ ਹੋਵੇਗੀ।

ਭਾਰਤ ਦੀ ਸਥਿੱਤੀ ਵੀ ਵਿਸ਼ਵ ਨਾਲੋਂ ਭਿੰਨ ਨਹੀਂ ਹੈ ਸਗੋਂ ਸਾਡੇ ਦੇਸ਼ ਦੀਆ ਪੂਰਵ-ਪੂੰਜੀਵਾਦੀ ਮੁੱਢਲੀਆਂ ਸਰੰਚਨਾਵਾਂ ਵਿੱਚ ਸਥਿੱਤੀ ਵਿਸ਼ਵ ਨਾਲੋਂ ਵਧੇਰੇ ਕਰੂਰ ਅਤੇ ਬਰਬਰ ਸੀ। ਸਾਡੇ ਦੇਸ਼ ਵਿੱਚ ਵਿਚਾਰਵਾਦੀ ਫਲਸਫ਼ੇ ਅਤੇ ਧਾਰਨਾਵਾਂ ਦੀ ਸਰਦਾਰੀ ਅਤੇ ਪ੍ਰਧਾਨਗੀ ਬਹੁਤ ਜ਼ਿਆਦਾ ਸੀ। ਸਮੱਸਿਆਵਾਂ, ਸੰਕਟਾਂ ਅਤੇ ਹੋਰਨਾਂ ਲੋੜਾਂ 'ਚੋਂ ਗਿਆਨ ਉਤਪੰਨ ਹੋਇਆ। ਗਿਆਨ ਰਾਹੀਂ ਦ੍ਰਿਸ਼ਟੀ ਬਣੀ। ਗਿਆਨ ਨਾਲ ਮਨੁੱਖ ਨੇ ਸੱਚ ਦੀ ਖੋਜ ਕਰਨੀ ਸ਼ੁਰੂ ਕੀਤੀ ਜਿਸ ਦੇ ਸਿੱਟੇ ਵਜੋਂ ਉਸਨੇ ਬਹੁਤ ਕੁਝ ਰਚਿਆ ਤੇ ਪ੍ਰਸਤੁਤ ਕੀਤਾ। ਰਚੇ ਅਤੇ ਪ੍ਰਸਤੁਤ ਕੀਤੇ ਗਏ ਪ੍ਰਵਚਨਾਂ ਨੂੰ ਤਤਕਾਲੀ ਰਾਜਾਂ ਨੇ ਹੀ ਨਹੀਂ ਜਨਤਾ ਨੇ ਵੀ ਮਾਨਤਾ ਦਿੱਤੀ ਸੀ। ਮਿਸਾਲ ਵਜੋਂ ਕਰਮ ਦਾ ਫਲਸਫ਼ਾ ਲਿਆ ਤੇ ਵਿਚਾਰਿਆ ਜਾ ਸਕਦਾ ਹੈ। ਮਨੁੱਖ ਨੂੰ ਦੱਸਿਆ ਅਤੇ ਸਮਝਾਇਆ ਗਿਆ ਕਿ ਉਹ ਆਪਣੇ ਕਰਮ ਨਾਲ ਲੈ ਕੇ ਪੈਦਾ ਹੋਇਆ ਹੈ ਅਤੇ ਉਸਨੂੰ ਕਰਮਾਂ ਦਾ ਖੱਟਿਆ ਹੀ ਮਿਲੇਗਾ ਤੇ ਉਹ ਕਰਮਾਂ ਦਾ ਖੱਟਿਆ ਹੀ ਖਾਏਗਾ। ਇੱਕ ਨਹੀਂ ਹਜ਼ਾਰਾਂ ਅਜਿਹੇ ਪ੍ਰਵਚਨ (ਜਿਹਨਾਂ ਦੀ ਕੋਈ ਸਮਾਜਿਕ ਸਾਰਥਕਤਾ ਨਹੀਂ ਸੀ) ਘੜੇ ਅਤੇ ਪੈਦਾ ਕੀਤੇ ਗਏ ਜਿੰਨ੍ਹਾਂ ਰਾਹੀਂ ਰਾਜ/ਸਰੰਚਨਾ ਅਤੇ ਅਜਿਹੇ ਪ੍ਰਵਚਨਾਂ ਦੀ ਲਖਾਇਕ ਭਾਰੂ ਅਤੇ ਸੰਗਠਿਤ ਸ਼੍ਰੇਣੀ ਲਾਭਦਾਇਕ ਹੋਈ ਪਰੰਤੂ ਜਨਤਾ ਨੂੰ ਉਸਦਾ ਫਾਇਦਾ ਨਹੀਂ ਹੋਇਆ।

ਵਿਚਾਰਵਾਦ ਨੂੰ ਸਥਾਪਤ ਕਰਨ ਲਈ ਭਾਰਤੀ ਅਚਾਰੀਆਂ, ਬੁੱਧੀਜੀਵੀਆਂ ਨੇ ਬੇਸ਼ੁਮਾਰ ਮਿੱਥਾਂ ਘੜੀਆਂ, ਮਿਥਿਹਾਸਕ ਘਟਨਾਵਾਂ ਰਚੀਆਂ, ਅਨੇਕਾਂ ਮਰਿਆਦਾਵਾਂ-ਮਾਨਤਾਵਾਂ ਸਥਾਪਤ ਕੀਤੀਆਂ। ਵਿਚਾਰਵਾਦੀ ਫਲਸਫ਼ੇ ਨੂੰ ਜੀਵਤ ਰੱਖਣ ਲਈ 'ਧਰਮ', ਧਾਰਮਿਕ ਅਸਥਾਨਾਂ ਅਤੇ ਧਾਰਮਿਕ ਸੰਸਥਾਵਾਂ ਦੀ ਸਥਾਪਨਾ ਕੀਤੀ। ਸੰਗਠਿਤ ਚਲਾਕ ਬ੍ਰਾਹਮਣਵਾਦੀ ਪ੍ਰੋਹਿਤ ਸ਼੍ਰੇਣੀ (ਜੋ ਰਾਜ ਭਾਗ ਦੀ ਪਿੱਠੂ ਅਤੇ ਪ੍ਰਮੁੱਖ ਚਾਲਕ ਸ਼ਕਤੀ ਸੀ) ਨੇ ਮਨੁੱਖ ਨੂੰ ਆਪਣੀਆਂ ਧਾਰਨਾਵਾਂ-ਮਨੌਤਾਂ, ਮੁੱਲਾਂ, ਪ੍ਰਤਿਮਾਨਾਂ 'ਚ ਬੰਨ੍ਹਣ ਲਈ ਰੱਬ ਅਤੇ ਧਰਮ ਦੀ ਹਥਿਆਰ ਵਜੋਂ ਵਰਤੋਂ ਕੀਤੀ, ਜੋ ਸਮਕਾਲੀ ਯਥਾਰਥ ਵੀ ਹੈ। ਹੋਰ ਤਾਂ ਹੋਰ ਮਨੁੱਖ ਨੂੰ ਜਾਤ-ਪਾਤ ਰੰਗ ਨਸਲ 'ਚ ਵਿਭਾਜਤ ਕਰਨ ਲਈ ਵੀ ਰੱਬ, ਕਰਮਾਂ ਅਤੇ ਧਰਮ ਦੀ ਵੀ ਦੁਰਵਰਤੋਂ ਕੀਤੀ ਗਈ। ਧਰਮ ਇਉਂ ਕਹਿੰਦਾ ਹੈ, ਧਰਮ ਇਉਂ ਚਾਹੁੰਦਾ ਹੈ, ਵਰਗੀਆਂ ਨਿਰਮੂਲ ਧਾਰਨਾਵਾਂ ਨਾਲ ਮਨੁੱਖ ਨੂੰ ਤਰਕਹੀਣ ਬਣਾਉਣ ਲਈ ਯਤਨ ਕੀਤੇ ਜਾਂਦੇ ਰਹੇ। ਧਰਮ, ਰੱਬ, ਦੈਵੀ-ਗੈਬੀ ਸ਼ਕਤੀਆਂ, ਮਿੱਥਾਂ ਅਤੇ ਗੈਰ ਵਿਗਿਆਨਕ, ਤਰਕਹੀਣ ਵਿਚਾਰਾਂ ਨੂੰ ਕੱਟਣ ਹਿੱਤ ਪੂਰਵ ਬੁੱਧ ਕਾਲਾ ਚਾਰਵਾਕ-ਫਲਸਫ਼ੇ ਦਾ ਜਨਮ ਅਤੇ ਵਿਕਾਸ ਹੁੰਦਾ ਹੈ, ਇਹ ਵਿਚਾਰਧਾਰਾ ਨਾਸਤਕੀ ਅਤੇ ਵਿਗਿਆਨ 'ਤੇ ਆਧਾਰਤ ਸੀ। ਬ੍ਰਾਹਮਣਵਾਦ ਨੇ ਇਸ

ਵਿਚਾਰਧਾਰਾ ਨੂੰ ਆਪਦੀਆਂ ਤਰਕਹੀਣ ਦਲੀਲਾਂ ਨਾਲੋਂ ਤੋੜਿਆ-ਮਰੋੜਿਆ ਹੀ ਨਹੀਂ ਸਗੋਂ ਉਸਦੀਆਂ ਕੁਝ ਧਾਰਨਾਵਾਂ ਨੂੰ ਆਪਣੇ ਵਿੱਚ ਜਜ਼ਬ ਅਤੇ ਸੰਮਿਲਿਤ ਕਰਨ ਦੀ ਪੂਰੀ ਕੋਸ਼ਿਸ਼ ਕੀਤੀ। ਚਾਰਵਾਕ ਤੋਂ ਅੱਗੇ ਬੋਧੀ ਅਤੇ ਜੈਨੀ ਫਲਸਫ਼ਿਆਂ ਦੀ ਆਮਦ, ਉਤਪਤੀ ਵੀ ਵਿਚਾਰਵਾਦ ਦੇ ਤਿੱਖੇ ਵਿਰੋਧ 'ਚੋਂ ਜਨਮੀ ਸੀ ਅਤੇ ਵਾਸਤਵ ਵਿੱਚ ਇਹ ਦੋਵੇਂ ਧਾਰਨਾਵਾਂ ਭਾਰਤੀ ਨਾਸਤਕੀ ਪਰੰਪਰਾ ਦੀਆਂ ਲਖਾਇਕ ਸਨ ਪਰੰਤੂ ਇਹਨਾ ਧਾਰਵਾਂ ਦੇ ਬਾਅਦ ਵਿੱਚ (ਬੁੱਧ ਤੇ ਜੈਨ ਤੋਂ ਬਾਅਦ) ਪੈਦਾ ਹੋਏ ਬੋਧੀ ਅਤੇ ਜੈਨੀ ਧਨੰਤਰਾਂ ਨੇ ਇਹਨਾਂ ਫਲਸਫ਼ਿਆਂ ਨੂੰ ਵਿਚਾਰਵਾਦ ਵੱਲ ਮੋੜ ਦਿੱਤਾ। ਅਸਲ ਵਿੱਚ ਉਸ ਸਮੇਂ ਪਿੱਛੇ ਖਿੱਚੂ ਆਸਤਕੀ ਫਲਸਫ਼ਾ ਭਾਰੂ ਸੀ, ਉਸ ਨੇ ਬ੍ਰਾਹਮਣਵਾਦ ਤੇ ਰਾਜ ਸ਼ਕਤੀ ਰਾਹੀਂ ਆਪਣੀ ਦਖਲਅੰਦਾਜ਼ੀ ਕੀਤੀ ਅਤੇ ਇਹਨਾਂ ਫਲਸਫ਼ਿਆਂ ਵਿੱਚ ਸੇਧ ਲਾਈ, ਘੁੱਸ ਪੈਠ ਕੀਤੀ ਅਤੇ ਇਹਨਾਂ ਦੀਆਂ ਕੁਝ ਧਾਰਣਾਵਾਂ ਤੇ ਮਨੌਤਾਂ ਨੂੰ ਆਪਣਾ ਅੰਗ ਬਣਾ ਲਿਆ। ਕਮਾਲ ਇਹ ਹੋਈ ਕਿ ਇਹ ਦੋਨੋਂ ਫਲਸਫ਼ੇ ਧਰਮਾਂ (ਇੱਕ ਬੁੱਧ ਧਰਮ ਬਣ ਗਿਆ, ਦੂਜਾ ਜੈਨ ਧਰਮ ਬਣ ਗਿਆ) ਵਿੱਚ ਰੂਪਾਂਤਰਿਤ ਹੋ ਗਏ। ਦੂਜਾ ਕਮਾਲ ਇਹ ਹੈ ਕਿ ਭਾਰਤ ਵਿੱਚ ਅੱਜ ਇਹਨਾਂ ਦੋਨਾਂ ਧਰਮਾਂ ਦਾ ਕੋਈ ਵਜੂਦ ਨਹੀਂ ਜਾਂ ਕੋਈ ਖਾਸ ਆਧਾਰ ਨਹੀਂ ਰਿਹਾ, ਕੇਵਲ ਰਹਿੰਦ-ਖੂੰਹਦ ਬਾਕੀ ਹੈ। ਇੱਕ ਪੁਸਤਕ ਵਿੱਚ ਸਵਾਮੀ ਵਿਵੇਕਾਨੰਦ ਨੇ ਵਿਚਾਰਵਾਦੀ ਫਲਸਫ਼ੇ (ਜਿਸ ਦਾ ਹਿੰਦੂ ਧਰਮ ਧਾਰਨੀ ਹੈ- ਵਿਚਾਰਵਾਦ ਅਤੇ ਹਿੰਦੂਵਾਦ ਇੱਕੋ ਸਿੱਕੇ ਦੇ ਪਾਸੇ ਹਨ) ਬਾਰੇ ਟਿੱਪਣੀ ਕੀਤੀ ਸੀ, ਚਾਰਵਾਕ, ਬੁੱਧਵਾਦ ਅਤੇ ਜੈਨਵਾਦ ਆਦਿ ਹਿੰਦੂਵਾਦ (ਭਾਵ ਵਿਚਾਰਵਾਦ) ਦੀਆਂ ਹੀ ਵਿਭਿੰਨ ਸ਼ਾਖਾਵਾਂ ਹਨ। ਇਹ ਸਵਾਮੀ ਵਿਵੇਕਾਨੰਦ ਵਰਗੇ ਬੁੱਧੀਜੀਵੀਆਂ ਦੀਆਂ ਸ਼ਾਤਰ ਚਾਲਾਂ ਸਨ ਜਦਕਿ ਬੁੱਧ, ਜੈਨ ਤੇ ਸਿੱਖ (ਸਿੱਖ ਧਰਮ ਨਹੀਂ ਸੀ ਇਹ ਵੀ ਫਲਸਫ਼ਾ ਸੀ) ਫਲਸਫ਼ੇ ਵਿਚਾਰਵਾਦ ਦੇ ਵਿਰੋਧ ਵਿੱਚ ਹੀ ਪੈਦਾ ਹੋਏ ਹਨ। ਇਹਨਾਂ ਦਾ ਪਰਸਪਰ ਕੋਈ ਸਬੰਧ ਨਹੀਂ ਸੀ ਪਰੰਤੂ ਚਲਾਕ ਬੁੱਧੀਜੀਵੀਆਂ ਨੇ ਇਹਨਾਂ ਵਿਚਕਾਰ ਸਬੰਧ ਸਥਾਪਿਤ ਕਰਕੇ ਦਿਖਾ ਦਿੱਤੇ। ਪੂੰਜੀਵਾਦ ਨੇ ਵਿਚਾਰਵਾਦ ਨੂੰ ਕਾਫ਼ੀ ਭਾਂਜ ਦਿੱਤੀ ਹੈ ਕਿਉਂਕਿ ਇਹ ਸਰੰਚਨਾ ਸਾਮੰਤਵਾਦ ਤੋਂ ਵਧੇਰੇ ਪ੍ਰਗਤੀਵਾਦੀ ਹੈ। ਇਸ ਸਰੰਚਨਾ ਦੀ ਚੜ੍ਹਤ ਦੌਰਾਨ ਹੀ ਕਈ ਕਿਸਮ ਦੇ ਮਾਨਵੀ ਫਲਸਫ਼ੇ ਹੋਂਦ ਵਿੱਚ ਆਏ ਹਨ। ਵਿਭਿੰਨ ਸਮਾਜਕ ਵਿਗਿਆਨਾਂ ਦੀ ਆਮਦ ਨਾਲ ਮਨੁੱਖ ਅੰਦਰ ਮਾਨਵੀ ਅਧਿਕਾਰਾਂ ਦੀ ਚੇਤਨਾ, ਗਲਤ ਵਰਤਾਰਿਆਂ ਵਿਰੁੱਧ ਸੰਘਰਸ਼ ਕਰਨ ਦੀ ਪ੍ਰਵਿਰਤੀ ਪੈਦਾ ਹੋਈ ਹੈ। ਖਾਸ ਕਰ ਵਿਗਿਆਨਕ ਉੱਨਤੀ ਤੇ ਵਿਕਾਸ ਕਾਰਨ ਵੀ ਭਗਤੀਆਂ, ਕਈ ਰਹੱਸਾਂ, ਭੇਦਾਂ ਅਤੇ ਗੁੰਝਲਾਂ ਦਾ ਭੰਜਨ ਵੀ ਹੋਇਆ ਹੈ। ਵਿਗਿਆਨ (ਹੋਰ ਸਮਾਜਕ ਵਿਗਿਆਨਾਂ ਨੇ ਵੀ) ਨੇ ਮਨੁੱਖ ਨੂੰ ਤਰਕਸ਼ੀਲ ਬਣਾਉਣ 'ਚ ਮਹੱਤਵਪੂਰਨ ਰੋਲ ਅਦਾ ਕੀਤਾ ਹੈ। ਪਰੰਪਰਾਵਾਂ, ਪੁਰਾਤਨ ਮਨੌਤਾਂ ਢਹਿ ਢੇਰੀ ਹੋਈਆਂ ਹਨ। ਹਰ ਵਰਤਾਰੇ, ਹਰ ਘਟਨਾ ਪਿੱਛੇ ਪਏ ਕਾਰਨਾਂ ਨੂੰ ਲੱਭਣ ਵਿੱਚ ਮਨੁੱਖ ਨੇ ਸਫ਼ਲਤਾ ਪ੍ਰਾਪਤ ਕੀਤੀ ਹੈ। ਸੰਸਾਰ ਵਿੱਚ ਭਾਰੀ ਉਥਲ-ਪੁਥਲਾਂ, ਤਬਦੀਲੀਆਂ ਅਤੇ ਰੂਪਾਂਤਰਨ ਹੋ ਰਹੇ ਹਨ। ਮਨੁੱਖ ਇਹਨਾਂ ਉੱਥਲ-ਪੁਥਲਾਂ, ਟੁੱਟਾਂ-ਭੱਜਾਂ, ਤਬਦੀਲੀਆਂ, ਰੂਪਾਂਤਰਨਾਂ, ਰਹੱਸਾਂ-ਭੇਦਾਂ, ਗੁੰਝਲਾਂ ਅਤੇ ਸਮੱਸਿਆਵਾਂ ਨੂੰ ਸਮਝਣ ਵਿੱਚ ਕਾਫ਼ੀ ਹੱਦ ਤੱਕ ਸਫ਼ਲ ਹੋਇਆ ਹੈ। ਸੰਸਾਰ ਇੰਟਰਨੈੱਟ ਨਾਲ ਜੁੜ ਕੇ ਇੱਕ ਪਿੰਡ ਬਣ ਗਿਆ ਹੈ। ਮਨੁੱਖ ਗਿਆਨ ਦੇ ਨਵੇਂ ਦਿਸਹੱਦੇ ਛੂਹ ਰਿਹਾ ਹੈ। ਅਬੁੱਝ ਬ੍ਰਹਿਮੰਡੀ ਵਰਤਾਰਿਆਂ ਨੂੰ ਮਨੁੱਖ ਬੁੱਝ ਰਿਹਾ ਹੈ। ਕਲੋਨ ਵਿਧੀ ਆ ਰਹੀ ਹੈ, ਮਨੁੱਖ ਦੀ ਉਮਰ ਵਧਾਉਣ ਲਈ ਜੀਨਜ਼ ਲੱਭ ਲਿਆ ਹੈ। ਇਹ ਸਾਰਾ ਕੁਝ ਵਾਪਰਨ 'ਤੇ ਵਿਕਸਤ ਹੋਣ ਦੇ ਬਾਵਜੂਦ ਭਾਰਤ ਦੀ ਸਥਿੱਤੀ ਅਜੇ ਵੀ ਬਦਤਰ ਹੈ। ਵਾਸਤਵ ਵਿੱਚ ਸਾਡੇ ਦੇਸ਼ ਦੀਆਂ ਪੂੰਜੀਵਾਦੀ ਸ਼ਕਤੀਆਂ, ਧਰਮ, ਜਾਤ-ਪਾਤ, ਫਿਰਕੂ ਭਾਵਨਾਵਾਂ ਦੀ ਵਰਤੋਂ ਨਾਲ ਲੋਕਾਂ ਨੂੰ ਪਾੜ ਕੇ ਰਾਜ ਨੂੰ ਆਪਣੇ ਕਬਜੇ ਵਿੱਚ ਕਰੀ ਬੈਠੀਆਂ ਹਨ। ਵਿਗਿਆਨਕ ਪਸਾਰਿਆਂ ਦੇ ਬਾਵਜੂਦ ਵਹਿਮ-ਭਰਮ, ਅੰਧਵਿਸ਼ਵਾਸ, ਪਖੰਡਬਾਜ਼ੀ ਅਤੇ ਧਾਰਮਿਕ ਕੱਟੜਤਾ ਦੀ ਦਰ ਵਿੱਚ ਵਾਧਾ ਕੀਤਾ ਜਾ ਰਿਹਾ ਹੈ ਤਾਂ ਕਿ ਲੋਕਾਂ ਨੂੰ ਬੁੱਧੂ ਅਤੇ ਤਰਕਹੀਣ ਬਣਾ ਕੇ ਉਹਨਾ ਦਾ ਮਾਨਸਿਕ ਤੇ ਸਰੀਰਕ ਸ਼ੋਸ਼ਣ ਕੀਤਾ ਜਾ ਸਕੇ। ਪੂੰਜੀਵਾਦ ਦਾ ਇਹ ਹਥਿਆਰ ਸਫ਼ਲ ਹੈ ਜਿਸ ਨੂੰ ਲੋਕ ਸਮਝਣ ਤੋਂ ਅਸਮਰੱਥ ਹਨ।

ਅੱਜ ਤੋਂ 25 ਵਰ੍ਹੇ ਪਹਿਲਾਂ 1984 ਵਿੱਚ ਵਿਗਿਆਨਕ ਅਤੇ ਪਦਾਰਥਵਾਦੀ ਸੋਚ ਦੇ ਧਾਰਨੀਆਂ-ਵਾਹਕਾਂ ਨੇ ਬਕਾਇਦਾ ਤਰਕਸ਼ੀਲ ਸੁਸਾਇਟੀ ਭਾਵ ਜੱਥੇਬੰਦੀ ਦੀ ਸਥਾਪਨਾ ਕਰਕੇ ਇਸ ਅਗਰਗਾਮੀ ਸੋਚ, ਧਾਰਨਾ ਅਤੇ ਫਲਸਫ਼ੇ ਨੂੰ ਹੋਰ ਬਲਸ਼ਾਲੀ ਬਣਾਉਣ ਲਈ ਮਹੱਤਵਪੂਰਨ ਯੋਗਦਾਨ ਹੀ ਨਹੀ ਪਾਇਆ ਸਗੋਂ ਇਸ ਨੂੰ ਹੋਰ ਗਤੀਸ਼ੀਲ ਵੀ ਬਣਾਇਆ ਹੈ। ਇਸ ਲਹਿਰ ਦੇ ਕਾਰਜ ਹਰ ਘਰ ਦੀ ਸਰਦਲ ਤੇ ਪੁੱਜੇ ਹਨ। ਮੇਰੀ ਇਸ ਧਾਰਨਾ ਨੂੰ ਅਤਕਥਨੀ ਨਾ ਸਮਝਿਆ ਜਾਵੇ ਕਿ ਤਰਕਸ਼ੀਲ ਲਹਿਰ ਨੇ ਫਲਸਫ਼ਾਨਾ ਖੇਤਰ ਵਿੱਚ ਅਗਵਾਨੂ ਰੋਲ ਅਦਾ ਕੀਤਾ ਹੈ। ਇਸ ਲਹਿਰ ਨੇ ਪੰਜਾਬ ਦੇ ਵਿਭਿੰਨ ਸਮਾਜਕ ਖੇਤਰਾਂ ਤੱਕ ਆਪਣਾ ਪ੍ਰਚਾਰ ਅਤੇ ਪਾਸਾਰ ਕੀਤਾ ਹੈ। ਪ੍ਰਚਾਰ ਪਸਾਰ ਹੀ ਨਹੀਂ ਕੀਤਾ ਸਗੋਂ ਸਮਾਜ ਵਿੱਚ ਆਪਣੀ ਸਰਗਰਮ ਭੂਮਿਕਾ ਅਤੇ ਦਖਲਅੰਦਾਜ਼ੀ ਕਰਕੇ ਲੋਕਾਂ ਨੂੰ ਚੇਤਨਸ਼ੀਲ ਵੀ ਕੀਤਾ ਹੈ। ਸਦੀਆਂ ਤੋਂ ਸਮਾਜ ਅਤੇ ਲੋਕਾਂ ਦੀ ਮਾਨਸਿਕਤਾ ਦਾ ਅਹਿਮ ਹਿੱਸਾ ਰਹੇ ਵਹਿਮ-ਭਰਮ, ਅੰਧ-ਵਿਸ਼ਵਾਸ਼ ਅਤੇ ਹੋਰ ਨਾਂਦਰੂ-ਬੀਮਾਰ ਮੁੱਲਾਂ-ਪ੍ਰਤੀਮਾਨਾਂ ਦੀ ਬਾਦਲੀਲ ਅਤੇ ਬਾ-ਤਰਕ ਵਿਚਾਰਾਂ ਨਾਲ ਸਾਫ਼-ਸਫ਼ਾਈ ਕੀਤੀ ਹੈ। ਜਾਦੂ-ਟੂਣੇ, ਧਾਗੇ-ਤਬੀਤਾਂ ਤੋਂ ਹੀ ਨਹੀਂ ਸਗੋਂ ਪੀਰਾਂ-ਫ਼ਕੀਰਾਂ, ਚੇਲਿਆਂ-ਚਪਟਿਆਂ ਅਤੇ ਸਾਧਾਂ-ਸੰਤਾਂ ਦਾ ਬਾਦਲੀਲ ਪਰਦਾ ਫਾਸ਼ ਵੀ ਕੀਤਾ ਹੈ। ਉਹਨਾਂ ਨੂੰ ਚੁਣੌਤੀਆਂ ਦੇ ਕੇ ਠਿੱਠ ਹੀ ਨਹੀਂ ਕੀਤਾ ਸਗੋਂ ਉਹਨਾਂ ਤਰਕਸ਼ੀਲਾਂ ਤੋਂ ਮੁਆਫ਼ੀਆਂ ਮੰਗੀਆਂ ਹਨ। ਆਰਥਿਕ, ਸਮਾਜਕ, ਸੱਭਿਆਚਾਰਕ ਕਾਰਨਾਂ ਕਰਕੇ ਹੋਏ ਮਾਨਸਿਕ ਰੋਗੀਆਂ ਨੂੰ ਤੰਦਰੁਸਤੀ ਦਿੱਤੀ ਹੈ ਅਤੇ ਉਹਨਾਂ ਨੂੰ ਵਿਚਾਰਧਾਰਕ ਤੌਰ 'ਤੇ ਜਾਗਰੂਕ ਕੀਤਾ ਹੈ। ਲੋਕਾਂ ਨੂੰ ਜੀਵਨ ਦੇ ਅਰਥ ਹੀ ਨਹੀਂ ਸਮਝਾਏ ਸਗੋਂ ਜੀਵਨ ਨੂੰ ਪਿਆਰ ਕਰਨਾ ਵੀ ਸਿਖਾਇਆ ਹੈ। ਵਾਸਤਵ ਵਿੱਚ ਤਰਕਸ਼ੀਲ ਲਹਿਰ ਹੀ ਮਨੁੱਖ ਨੂੰ ਜੀਵਨ ਨਾਲ ਜੋੜਨ ਦੇ ਸਿਰਕੱਢ ਯਤਨ ਕਰ ਰਹੀ ਹੈ।

ਤਰਕਸ਼ੀਲ ਲਹਿਰ ਜਾਤ-ਪਾਤ, ਰੰਗ-ਨਸਲ, ਧਾਰਮਿਕ, ਜਨੂੰਨਵਾਦ ਅਤੇ ਫਿਰਕਾਪ੍ਰਸਤੀ ਤੇ ਤਰਕ ਨਾਲ ਪ੍ਰਹਾਰ ਕਰਦੀ ਰਹੀ ਹੈ ਅਤੇ ਮਨੁੱਖਤਾ 'ਚ ਵਿਸ਼ਵਾਸ਼ ਬੰਨ੍ਹਾਉਣ ਦਾ ਕਠਿਨ ਕਾਰਜ ਕਰ ਰਹੀ ਹੈ। ਕਹਿਣ ਦਾ ਅਰਥ ਹੈ ਕਿ ਤਰਕਸ਼ੀਲ ਲਹਿਰ ਨੇ ਸਿਰਫ਼ ਵਿਚਾਰ ਸੋਚ ਅਤੇ ਦ੍ਰਿਸ਼ਟੀ ਹੀ ਨਹੀਂ ਦਿੱਤੀ ਸਗੋਂ ਅਮਲੀ ਤੌਰ 'ਤੇ ਵੀ ਅਹਿਮ ਕਾਰਜ ਕੀਤੇ ਹਨ। ਇਹ ਲਹਿਰ ਨੇ ਕਹਿਣੀ ਅਤੇ ਕਰਨੀ 'ਚ ਸੁਮੇਲ ਪੈਦਾ ਕਰਕੇ ਲੋਕਾਂ ਨੂੰ ਚੇਤਨ ਕੀਤਾ ਹੈ। ਤਰਕਸ਼ੀਲ ਲਹਿਰ ਨੇ ਹਰ ਪਿੱਛੇ ਖਿੱਚੂ, ਬੀਮਾਰ, ਦਕੀਆਨੂਸੀ ਵਿਚਾਰ, ਮੁੱਖ-ਪ੍ਰਤਿਮਾਨ ਦਾ ਇੱਕ ਅਗਾਂਹਵਧੂ, ਸਿਹਤਮੰਦ ਅਤੇ ਉਸਾਰੂ ਬਦਲ ਦਿੱਤਾ ਹੈ। ਤਰਕਸ਼ੀਲ ਲਹਿਰ ਵੱਲੋਂ ਦਿੱਤੇ ਗਏ ਬਦਲ ਨੂੰ ਚੁਣੌਤੀ ਦੇਣੀ ਅਸੰਭਵ ਹੈ ਕਿਉਂਕਿ ਉਸਦੇ ਵਿਚਾਰ ਸੋਚ ਦ੍ਰਿਸ਼ਟੀ ਵਿਗਿਆਨਕ ਅਤੇ ਪਦਾਰਥਵਾਦੀ ਹੈ। ਅਸਲ ਵਿੱਚ ਤਰਕਸ਼ੀਲ ਲਹਿਰ ਸਮਾਜਕ ਪਰਿਵਰਤਨ ਲਿਆਉਣ ਅਤੇ ਇਸ ਦੀ ਥਾਂ ਤੇ ਸਮਾਜਵਾਦੀ ਨਿਜ਼ਾਮ ਸਥਾਪਿਤ ਕਰਨ ਦੀ ਧਾਰਕ ਹੈ।

ਤਰਕਸ਼ੀਲ ਲਹਿਰ ਨੇ ਅਜੇ ਹੋਰ ਵਿਕਸਤ ਹੋਣਾ ਹੈ ਅਤੇ ਉਹਦੇ ਜੁੰਮੇ ਅਜੇ ਹੋਰ ਕਰਨ ਵਾਲੇ ਕਠਿਨ ਕਾਰਜ ਪਏ ਹਨ। ਬਹੁਤ ਸਾਰੀਆਂ ਮੁਸ਼ਕਲ ਸਮੱਸਿਆਵਾਂ ਤੇ ਸਕੰਟਾਂ ਦਾ ਨਿਵਾਰਨ ਵੀ ਕਰਨਾ ਹੈ ਕਿ ਲਹਿਰ ਨੂੰ ਵਿਕਸਤ ਕਰਨ ਲਈ ਉਹ ਆਪਣੇ ਇਤਿਹਾਸ, ਆਪਣੇ ਪਿਛੋਕੜ ਨੂੰ ਆਲੋਚਨਾਤਮਕ ਅਤੇ ਦਵੰਦਾਤਮਕ ਦ੍ਰਿਸ਼ਟੀ ਨਾਲ ਫਰੋਲੇ, ਕਿਉਂਕਿ ਅਜਿਹਾ ਕੀਤੇ ਬਿਨਾਂ ਕਿਸੇ ਸਮਾਜ ਨੂੰ ਸਹੀ ਮਾਰਗ, ਸਹੀ ਦਿਸ਼ਾ ਨਹੀਂ ਦਿੱਤੀ ਜਾ ਸਕਦੀ। ਇਤਿਹਾਸਕ ਪਦਾਰਥਵਾਦ ਦਵੰਦਵਾਦ ਸਾਨੂੰ ਵਰਤਮਾਨ ਕਾਲ ਨੂੰ ਸਮਝਣ ਵਿੱਚ ਵੀ ਸਹਾਈ ਹੋਵੇਗਾ ਅਤੇ ਭਵਿੱਖ ਦੀ ਦਿਸ਼ਾ ਲਈ ਵੀ ਲਾਭਦਾਇਕ ਹੋਵੇਗਾ। 98553-71313

*...ਸ਼ਫ਼ਾ 20 ਦੀ ਬਾਕੀ (ਬਰਾਬਰੀ)*

ਬਚਣ ਲਈ ਓਹੜ-ਪੋਹੜ ਕੀਤੇ ਜਾਂਦੇ ਸਨ। ਪਰ ਇਸ ਨਾਲ ਕੋਈ ਹੱਲ ਨਹੀਂ ਨਿਕਲਿਆ। ਮਨੁੱਖ ਇਸ ਬਿਮਾਰੀ ਦੀ ਚਪੇਟ ਵਿੱਚ ਆਉਂਦੇ ਰਹੇ, ਬਦਸੂਰਤ ਹੁੰਦੇ ਰਹੇ ਅਤੇ ਮਰਦੇ ਵੀ ਰਹੇ। ਪਰ ਜਦੋਂ ਮੈਡੀਕਲ ਸਾਇੰਸ ਨੇ ਇਸ ਦੇ ਕਾਰਨਾਂ ਦੀ ਖੋਜ ਕਰ ਲਈ ਤਾਂ ਇੱਕ ਟੀਕਾ (ਲੋਦਾ) ਤਿਆਰ ਕਰ ਲਿਆ ਅਤੇ ਮਨੁੱਖ ਜਾਤੀ ਨੂੰ ਇਸ ਬਿਮਾਰੀ ਤੋਂ ਮੁਕਤ ਕਰ ਦਿੱਤਾ।

ਉਕਤ ਮਿਸਾਲ ਦੀ ਤਰ੍ਹਾਂ ਹੀ ਸਾਡੇ ਮਨੁੱਖੀ ਸਮਾਜ ਵਿੱਚ ਗਰੀਬੀ ਤੇ ਅਮੀਰੀ, ਰਾਨੀਤਿਕ, ਸਮਾਜਕ, ਸਭਿਆਚਾਰਕ ਨਾ-ਬਰਾਬਰੀਆਂ ਪਿੱਛੇ ਵੀ ਕੋਈ ਨਾ ਕੋਈ ਕਾਰਨ (**Causes**) ਹਨ। ਇਹ ਨਾ-ਬਰਾਬਰੀਆਂ ਤਾਂ ਉਨ੍ਹਾਂ ਕਾਰਨਾਂ(**Causes**) ਦਾ ਪ੍ਰਭਾਵ (**Effect**) ਹਨ। ਪਰ ਧਾਰਮਿਕ ਵਿਚਾਰਧਾਰਾ ਦਾ ਇਸ ਨਾ-ਬਰਾਬਰੀਆਂ ਵਾਲੇ ਵਰਤਾਰੇ ਪਿੱਛੇ ਕੰਮ ਕਰਦੇ ਕਾਰਨਾਂ ਨੂੰ ਜਾਣਨ ਦਾ ਵਿਗਿਆਨਕ ਨਜ਼ਰੀਆ ਹੀ ਨਹੀਂ ਹੈ।

ਇਹ ਸਿਰਫ ਪ੍ਰਭਾਵ ਮਿਟਾਉਣ ਦੀ ਗੱਲ ਕਰਦੀ ਹੈ ਪਰ ਪ੍ਰਭਾਵ ਉਨ੍ਹਾਂ ਚਿਰ ਨਹੀਂ ਮਿਟ ਸਕਦਾ ਜਿਨ੍ਹਾਂ ਚਿਰ ਤੱਕ ਇਸ ਪਿੱਛੇ ਕੰਮ ਕਰਦੇ ਕਾਰਨ ਖਤਮ ਨਹੀਂ ਕੀਤੇ ਜਾਂਦੇ। ਬਸ, ਇਹੀ ਬੁਨਿਆਦੀ ਕਾਰਨ ਹੈ ਕਿ ਧਾਰਮਿਕ ਵਿਚਾਰਧਾਰਾ ਮਨੁੱਖਾਂ ਦਰਮਿਆਨ ਬਰਾਬਰਤਾ ਨਹੀਂ ਲਿਆ ਸਕਦੀ। ❑❑

ਮੁੱਖ ਦਫ਼ਤਰ, ਤਰਕਸ਼ੀਲ ਭਵਨ, ਬਰਨਾਲਾ
98769-53561

## ਸਹਾਇਤਾ ❑❑

**ਮਾਨਸਿਕ ਸਿਹਤ ਮਸ਼ਵਰਾ ਕੇਂਦਰ, ਬਰਗਾੜੀ ਲਈ**

| | |
|---|---|
| 1. ਮਾਤਾ ਸਵਰਨਾ ਦੇਵੀ ਢੁੱਡੀਕੇ | 2000 |
| 2. ਕਬੀਰ ਸਿੰਘ, ਤਾਜ ਰੈਸਟੋਰੈਂਟ ਬਠਿੰਡਾ | 1100 |
| 3. ਗੁਰਦੀਪ ਸਿੰਘ ਜੈਤੋ | 1000 |
| 4. ਜਗਰੂਪ ਸਿੰਘ ਮਾਛੀ ਕੇ | 500 |
| 5. ਬਿੱਕਰ ਸਿੰਘ ਐੱਮ.ਸੀਂ ਜੈਤੋ | 500 |
| 6. ਸਰਪ੍ਰੀਤ ਕੌਰ, ਕਪੂਰਥਲਾ | 500 |
| 7. ਇੰਦਰਪਾਲ ਕੌਰ, ਦਿਆਲਪੁਰਾ ਭਾਈ ਕਾ | 500 |
| **ਇਕਾਈ ਮੁਹਾਲੀ ਲਈ** | |
| 1. ਸ਼੍ਰੀਮਤੀ ਪਤਵੰਤ ਕੌਰ, ਸ.ਸ.ਸਕੂਲ ਪੜਛ (ਬੇਟੇ ਅਮਨਿੰਦਰ ਦੀ ਦੂਜੀ ਬਰਸੀ ਤੇ) | 1000 |
| 2. ਜਰਨੈਲ ਕ੍ਰਾਂਤੀ, ਜਥੇਬੰਦਕ ਮੁਖੀ, ਚੰਡੀਗੜ੍ਹ ਪੋਤੇ ਪੋਤੀ ਦੇ ਜਨਮ ਦਿਨ ਤ | 1000 |
| 3. ਮਾਸਟਰ ਰਤਨ ਸਿੰਘ ਖੇੜੀ, ਮੁਹਾਲੀ | 500 |
| 4. ਪ੍ਰਿੰਸੀਪਲ, ਸ.ਸ.ਸਕੂਲ ਸਕਰੁੱਲਾਂਪੁਰ | 500 |
| 5. ਮਹਿੰਦਰ ਸਿੰਘ, ਮੁਹਾਲੀ ਇੰਟਰਪ੍ਰਾਈਜਿਜ਼ | 500 |
| 6. ਰਵਿੰਦਰ ਪਾਲ ਕੌਰ, ਸ.ਅ.ਸਕੂਲ, ਬਾਂਸੇਪੁਰ | 500 |

# ਇੱਛਾਧਾਰੀ ਬਾਬਾ ਸਲਾਖ਼ਾਂ ਪਿੱਛੇ



ਜਸਵੰਤ ਜੀਰਖ਼

ਲੁਧਿਆਣਾ ਜਿਲ੍ਹੇ ਦੇ ਪਿੰਡ ਬੜੈਚ ਦੇ ਅਖ਼ੌਤੀ ਇੱਛਾਧਾਰੀ ਬਾਬੇ ਨੇ ਰਾਏਕੋਟ ਵਾਸੀ ਨਵ ਵਿਆਹੀ ਲੜਕੀ ਮਨਜੀਤ ਕੌਰ ਦੀ ਕਥਿਤ ਓਪਰੀ ਕਸਰ ਦਾ ਇਲਾਜ ਕਰਦਿਆਂ ਉਸ ਤੇ ਏਨਾ ਤਸ਼ੱਦਦ ਕੀਤਾ ਕਿ ਉਸ ਨੂੰ ਹਸਪਤਾਲ 'ਚ ਦਾਖ਼ਲ ਕਰਵਾਉਣਾ ਪਿਆ। ਲੜਕੀ ਦੇ ਪਤੀ ਬਲਜੀਤ ਸਿੰਘ ਤੇ ਉਸ ਦੇ ਮਾਮਾ ਬਲਵੰਤ ਸਿੰਘ ਲੋਹਰ ਨੇ ਇਸ ਸਬੰਧੀ ਸੁਸਾਇਟੀ ਦੀ ਲੁਧਿਆਣਾ ਇਕਾਈ ਨੂੰ ਲਿਖਤੀ ਜਾਣਕਾਰੀ ਦਿੰਦਿਆਂ ਸਹਿਯੋਗ ਦੀ ਮੰਗ ਕੀਤੀ। ਜਸਵੰਤ ਜੀਰਖ਼ ਤੇ ਗੁਰਮੇਲ ਸਿੰਘ ਲੁਧਿਆਣਾ ਦੀ ਅਗਵਾਈ 'ਚ ਹਸਪਤਾਲ 'ਚ ਪਈ ਲੜਕੀ ਤੋਂ ਸਾਰੀ ਜਾਣਕਾਰੀ ਹਾਸਲ ਕੀਤੀ ਗਈ। ਉੱਥੇ ਮੌਜੂਦ ਲੜਕੀ ਦੇ ਪਿਤਾ ਨੇ ਦੱਸਿਆ ਕਿ ਵਿਆਹ ਤੋਂ ਕੁਝ ਦਿਨ ਬਾਅਦ ਪੇਕੇ ਘਰ ਰਾਏਕੋਟ ਆਈ ਲੜਕੀ ਦੇ ਇੱਕ ਦਿਨ ਅਚਾਨਕ ਸਿਰ 'ਚ ਦਰਦ ਹੋਇਆ ਤਾਂ ਉਹ ਉਸ ਨੂੰ ਅਗਿਆਨਤਾ ਵੱਸ ਹਥੌਲਾ ਪਾਉਣ ਲਈ ਬੜੈਚ ਦੇ ਬਾਬੇ ਦੇ ਪਾਸ ਲੈ ਗਏ। ਇੱਛਾਧਾਰੀ ਬਾਬੇ ਨੇ ਉਸ ਨੂੰ ਵੇਖ ਕੇ ਆਖਿਆ ਕਿ ਇਸ ਤੇ ਓਪਰੀ ਕਸਰ ਦਾ ਸਾਇਆ ਹੈ। ਉਸ ਨੇ ਲੜਕੀ ਨੂੰ ਚਿਮਟਿਆਂ ਨਾਲ ਮਾਰਨਾ ਸ਼ੁਰੂ ਕਰ ਦਿੱਤਾ। ਉਹ ਉਸ ਦੇ ਓਨੀ ਦੇਰ ਤੱਕ ਚਿਮਟੇ ਮਾਰਦਾ ਰਿਹਾ, ਜਦ ਤੱਕ ਉਹ ਬੇਹੋਸ਼ ਨਾ ਹੋ ਗਈ। ਡੇਰੇ 'ਚ ਉਸ ਸਮੇਂ ਹਾਜ਼ਰ ਸਾਰੇ ਲੋਕ ਲੜਕੀ ਤੇ ਹੋ ਰਿਹਾ ਤਸ਼ੱਦਦ ਮੂਕ ਦਰਸ਼ਕ ਬਣ ਕੇ ਵੇਖਦੇ ਰਹੇ। ਡਾਕਟਰ ਵੱਲੋਂ ਸਾਰਾ ਮਾਮਲਾ ਪੁਲਿਸ ਦੇ ਧਿਆਨ 'ਚ ਲਿਆਂਦਾ ਗਿਆ। ਇਸ ਬਾਰੇ ਪੜਤਾਲ ਕਰਨ ਤੇ ਪਤਾ ਲੱਗਾ ਕਿ ਬਾਬੇ ਨੂੰ ਥਾਣੇ ਲੈ ਆਈ ਸੀ ਪਰ ਪਿੰਡ ਦਾ ਸਰਪੰਚ ਉਸ ਨੂੰ ਆਪਣੀ ਜ਼ਿੰਮੇਵਾਰੀ ਤੇ ਛੁਡਾ ਕੇ ਲੈ ਗਿਆ। ਸੁਸਾਇਟੀ ਵੱਲੋਂ ਇਹ ਸਾਰਾ ਮਸਲਾ ਪ੍ਰੈੱਸ 'ਚ ਲਿਜਾਣ ਤੇ ਸੂਝਵਾਨ ਲੋਕਾਂ ਦੀ ਆਵਾਜ਼ ਵੀ ਇੱਛਾਧਾਰੀ ਬਾਬੇ ਖਿਲਾਫ਼ ਉੱਠਣ ਲੱਗੀ। ਟੀ.ਵੀ. ਚੈਨਲ ਵੀ ਬਾਬੇ ਵੱਲੋਂ ਲੜਕੀ ਤੇ ਕੀਤੇ ਤਸ਼ੱਦਦ ਨੂੰ ਵਿਖਾਉਣ ਲਈ ਅੱਗੇ ਆਏ। ਪੁਲਿਸ ਵੱਲੋਂ ਲੜਕੀ ਦੇ ਦੁਬਾਰਾ ਬਿਆਨ ਲਏ ਗਏ ਤੇ ਤਰਕਸ਼ੀਲ ਸੁਸਾਇਟੀ ਦੀ ਪਹਿਲ ਕਦਮੀਂ ਤੇ ਬਾਬੇ ਨੂੰ ਗਿਰਫ਼ਤਾਰ ਕਰਕੇ ਜੇਲ੍ਹ ਭੇਜ ਦਿੱਤਾ ਗਿਆ। ਆਪਣੇ ਆਪ ਨੂੰ ਗੈਬੀ ਸ਼ਕਤੀ ਦਾ ਦਾਅਵੇਦਾਰ ਦੱਸਣ ਵਾਲਾ ਤੇ ਡੇਰੇ 'ਚ ਚੌਂਕੀ ਲਗਾ ਕੇ ਲੋਕਾਂ ਦੀਆਂ ਸਮੱਸਿਆਵਾਂ ਦੇ ਹੱਲ ਕਰਨ ਵਾਲਾ ਅਖ਼ੌਤੀ ਇੱਛਾਧਾਰੀ ਬਾਬਾ ਸੋਹਣ ਸਿੰਘ ਖ਼ੁਦ ਜੇਲ੍ਹ ਦੀਆਂ ਸਲਾਖ਼ਾਂ 'ਚ ਡੱਕਿਆ ਗਿਆ।

## ਪੋਹੀੜ ਪਿੰਡ ਦੇ ਤਾਂਤਰਿਕ ਬਾਬੇ ਕੇਵਲ ਦਾ ਪਰਦਾ ਫਾਸ਼

ਬਾਬਾ ਕੇਵਲ ਸਿੰਘ ਜੋ ਕਿੱਤੇ ਵਜੋਂ ਇਕ ਡਰਾਈਵਰ ਹੈ ਪਰ ਨਾਲ ਹੀ ਉਹ ਤੇ ਉਸਦੀ ਪਤਨੀ ਤਾਂਤਰਿਕ ਪੁਣੇ ਦਾ ਕੰਮ ਵੀ ਕਰਦੇ ਸਨ। ਇਹਨਾਂ ਦੇ ਜਾਲ਼ ਵਿਚ ਫਸਿਆ ਪਿੰਡ ਥਰੀਕੇ ਦਾ ਇਕ ਪਰਿਵਾਰ। ਪਰਿਵਾਰ ਦੀ ਔਰਤ ਅਤੇ ਉਸਦਾ ਪਤੀ ਬਾਬੇ ਨੂੰ ਹੁਣ ਤੱਕ ਤਕਰੀਬਨ 15 ਲੱਖ ਰੁਪਏ ਲੁਟਾ ਚੁੱਕੇ ਸਨ। ਬਾਬਾ ਉਸ ਪਰਿਵਾਰ ਦਾ ਕੰਮ ਸੰਵਾਰਨ ਤੇ ਪਰਿਵਾਰ 'ਤੇ ਆਈ ਬਲ਼ਾ ਟਾਲਣ ਲਈ ਵੱਖ-ਵੱਖ ਨਹਿਰਾਂ 'ਤੇ ਰਾਤ ਨੂੰ 12 ਵਜੇ ਪਾਠ ਕਰਨ ਜਾਂਦਾ। ਪੀੜਤ ਵਿਅਕਤੀ ਸੂਰਤ ਸਿੰਘ (ਫਰਜੀ ਨਾਂ) ਦੇ ਦੱਸਣ ਮੁਤਾਬਕ ਬਾਬਾ ਆਪਣੇ ਉੱਪਰ ਚਾਦਰ ਲੈ ਕੇ ਨਹਿਰ ਦੀ ਪਟੜੀ 'ਤੇ ਬੈਠ ਜਾਂਦਾ ਸਾਨੂੰ ਨਹੀਂ ਪਤਾ ਕਿ ਉਹ ਪਾਠ ਕਰਦਾ ਸੀ ਜਾਂ ਨਹੀਂ।

ਬਾਬੇ ਨੇ ਉਸਦਾ ਕਾਰੋਬਾਰ ਵਧਾਉਣ ਲਈ ਉਸ ਤੋਂ ਇਕ ਨਵੀਂ ਅਸ਼ੋਕਾ ਲੇਲੈਂਡ ਗੱਡੀ ਵੀ ਆਪਣੇ ਨਾਮ ਕਰਵਾ ਲਈ। ਜਦੋਂ ਪੀੜਤ ਵਿਅਕਤੀ ਦੇ ਕਾਰੋਬਾਰ ਵਿਚ ਕੋਈ ਵਾਧਾ ਨਾ ਹੋਇਆ ਤਾਂ ਉਸ ਨੇ ਆਪਣਾ ਆਰਥਿਕ ਨੁਕਸਾਨ ਜਿਆਦਾ ਹੋ ਜਾਣ ਕਾਰਨ ਬਾਬੇ ਤੋਂ ਆਪਣਾ ਸਮਾਨ ਵਾਪਸ ਮੰਗਿਆ ਪਰ ਬਾਬੇ ਨੇ ਕੋਰਾ ਜਵਾਬ ਦੇ ਦਿੱਤਾ। ਫਿਰ ਪੀੜਤ ਵਿਅਕਤੀ ਨੇ ਬਾਬੇ ਦਾ ਪਰਦਾ ਫਾਸ਼ ਕਰਾਉਣ ਅਤੇ ਆਪਣਾ ਸਮਾਨ ਵਾਪਸ ਲੈਣ ਲਈ ਤਰਕਸ਼ੀਲ ਸੁਸਾਇਟੀ ਪੰਜਾਬ ਦੀ ਜ਼ੋਨ ਲੁਧਿਆਣਾ ਨਾਲ ਸੰਪਰਕ ਕੀਤਾ। ਲੁਧਿਆਣਾ ਜ਼ੋਨ ਨੇ ਪੀੜਤ ਵਿਅਕਤੀ ਤੋਂ ਸਾਰੀ ਜਾਣਕਾਰੀ ਲੈਣ ਤੋਂ ਬਾਅਦ ਆਪਣੀ ਟੀਮ ਪਿੰਡ ਪੋਹੀੜ ਭੇਜੀ ਜਿਸ ਵਿਚ ਜਸਵੰਤ ਜੀਰਖ, ਗੁਰਮੇਲ ਸਿੰਘ, ਪੂਰਨ ਕਾਉਂਕੇ, ਚਰਨਪ੍ਰੀਤ, ਮੋਹਨਜੀਤ ਥਰੀਕੇ, ਸੁਖਦੇਵ ਸਿੰਘ ਰਾਮਗੜ੍ਹ ਭੁੱਲਰ, ਆਤਮਾ ਸਿੰਘ ਅਤੇ ਰਾਜਿੰਦਰ ਅਹਿਮਦਗੜ੍ਹ ਆਦਿ ਮੈਂਬਰ ਸ਼ਾਮਿਲ ਸਨ।

ਜਦੋਂ ਤਰਕਸ਼ੀਲ ਟੀਮ ਪਿੰਡ ਪੋਹੀੜ ਪਹੁੰਚੀ ਤਾਂ ਬਾਬੇ ਦੇ ਘਰ ਕੋਲ ਕਾਫੀ ਇਕੱਠ ਸੀ। ਤਰਕਸ਼ੀਲ ਟੀਮ ਬਾਬੇ ਦੇ ਘਰ ਦਾਖਲ ਹੋਈ ਤਾਂ ਘਰ ਵਿਚ ਬਾਬਾ, ਉਸਦੀ ਪਤਨੀ ਤੇ ਕੁਝ ਹੋਰ ਵਿਅਕਤੀ ਵੀ ਮੌਜੂਦ ਸਨ। ਤਰਕਸ਼ੀਲ ਟੀਮ ਨੇ ਬਾਬੇ ਨੂੰ ਆਪਣੇ ਆਉਣ ਦਾ ਮਕਸਦ ਦੱਸਿਆ ਕਿ ਤੂੰ ਥਰੀਕੇ ਪਿੰਡ ਦੇ ਸੂਰਤ

*...ਬਾਕੀ ਸਫ਼ਾ 36 'ਤੇ*



# ਮਨੋਰੋਗ ਮਾਹਿਰ ਦੀ ਕਲਮ ਤੋਂ



ਡਾ. ਬਲਵੰਤ ਸਿੱਧੂ

**? ਮੇਰਾ 10 ਸਾਲ ਦਾ ਬੇਟਾ ਪੰਜਵੀਂ ਕਲਾਸ ਵਿੱਚ ਪੜ੍ਹਦਾ ਹੈ, ਪਰ ਉਹ ਹਰ ਵਕਤ ਅੰਗੂਠਾ ਮੂੰਹ ਵਿੱਚ ਪਾ ਕੇ ਚੂਸਦਾ ਰਹਿੰਦਾ ਹੈ। ਅਸੀਂ ਬਹੁਤ ਪ੍ਰੇਸ਼ਾਨ ਹਾਂ ਸੁਝਾਓ ਦਿਉ ਕੀ ਕਰੀਏ ?**

➤ ਜੰਮਦੇ ਬੱਚੇ ਅੰਦਰ ਚੂਸਣ ਦੀ 'ਪ੍ਰਵਿਰਤੀ' ਕੁਦਰਤੀ ਤੌਰ ਤੇ ਹੀ ਮੌਜੂਦ ਹੁੰਦੀ ਹੈ। ਇਹ ਇਕ ਬਿਲਕੁਲ ਕੁਦਰਤੀ ਵਰਤਾਰਾ ਹੈ ਤੇ ਇਸ ਨੂੰ ਸਿੱਖਣ ਦੀ ਲੋੜ ਨਹੀਂ ਪੈਂਦੀ। ਇਹੀ ਕਾਰਣ ਹੈ ਕਿ ਜਦੋਂ ਨਵੇਂ ਜੰਮੇਂ ਬੱਚੇ ਨੂੰ ਮਾਂ ਦੀ ਛਾਤੀ ਨਾਲ ਲਾਇਆ ਜਾਂਦਾ ਹੈ ਤਾਂ ਉਹ ਝੱਟ ਹੀ ਦੁੱਧ ਚੁੰਘਣਾ ਸ਼ੁਰੂ ਕਰ ਦਿੰਦਾ ਹੈ। ਇਹ ਬੱਚੇ ਦੇ ਜਿੰਦਾ ਅਤੇ ਸੁਰੱਖਿਅਤ ਰਹਿਣ ਲਈ ਲੋੜੀਂਦਾ ਕੁਦਰਤੀ ਵਿਵਹਾਰ ਹੈ। ਮੂੰਹ ਨਾਲ ਚੂਸਣ ਦੀ ਪ੍ਰਵਿਰਤੀ ਜਨਮ ਤੋਂ ਪਹਿਲਾਂ ਹੀ ਮਾਂ ਦੇ ਗਰਭ ਅੰਦਰ ਹੀ ਸ਼ੁਰੂ ਹੋ ਜਾਂਦੀ ਹੈ। ਇਹ ਪ੍ਰਵਿਰਤੀ ਕੇਵਲ ਮਨੁੱਖ ਵਿੱਚ ਹੀ ਨਹੀਂ ਬਲਕਿ ਚਿੰਪੈਜੀ ਲੰਗੂਰ ਅਤੇ ਕੁਝ ਹੋਰ ਵਿਕਸਤ ਜਾਨਵਰਾਂ ਵਿੱਚ ਵੀ ਵੇਖੀ ਗਈ ਹੈ। ਬੱਚਿਆਂ ਅੰਦਰ ਮਾਂ ਦਾ ਦੁੱਧ ਚੁੰਘਣ ਵੇਲੇ 2 ਅਹਿਮ ਕੁਦਰਤੀ ਕੰਮ ਹੁੰਦੇ ਹਨ। ਪਹਿਲਾ ਇਹ ਹੈ ਕਿ ਇਹ ਬੱਚੇ ਨੂੰ ਖ਼ੁਰਾਕ ਪੁਚਾਉਣ ਦਾ ਬਹੁਤ ਹੀ ਵਧੀਆ ਢੰਗ ਹੈ ਤੇ ਦੂਜਾ ਇਹ ਕਿ ਉਸ ਵੇਲੇ ਬੱਚਾ ਆਪਣੇ ਆਪ ਨੂੰ ਬਹੁਤ ਸੁਰੱਖਿਅਤ ਅਤੇ ਆਨੰਦਮਈ ਮਹਿਸੂਸ ਕਰਦਾ ਹੈ। ਇਹੀ ਕਾਰਣ ਹੈ ਕਿ ਵਿਸ਼ਵ ਸਿਹਤ ਸੰਸਥਾ (W.H.O.) ਹਰ ਨਵਜਨਮੇ ਬੱਚੇ ਨੂੰ ਮਾਂ ਦਾ ਦੁੱਧ ਚੁੰਘਾਉਣ ਉਤੇ ਬਹੁਤ ਜਿਆਦਾ ਜੋਰ ਦਿੰਦੀ ਹੈ ਪਰ ਜਿਉਂ ਜਿਉਂ ਬੱਚਾ ਵੱਡਾ ਹੁੰਦਾ ਹੈ, ਉਸਦੀ ਇਹ ਨਿਰਭਰਤਾ ਲਗਾਤਾਰ ਘਟਦੀ ਜਾਂਦੀ ਹੈ ਤੇ ਉਹ ਮੂੰਹ ਨਾਲ ਹੋਰ ਖ਼ੁਰਾਕ ਖਾਣ ਲੱਗ ਪੈਂਦਾ ਹੈ ਅਤੇ ਨਾਲ ਨਾਲ ਹੋਰ ਤਰੀਕਿਆਂ ਨਾਲ ਆਨੰਦ ਮਹਿਸੂਸ ਕਰਨ ਦੀ ਆਦਤ ਪਾਉਂਦਾ ਹੈ।

ਪਰ ਕੁਝ ਬੱਚੇ ਦੁੱਧ ਚੁੰਘਣਾ (ਮਾਂ ਦਾ ਜਾਂ ਬੋਤਲ ਵਾਲਾ) ਛੱਡਣ ਤੋਂ ਬਾਅਦ ਵੀ ਉਹੀ ਪ੍ਰਕ੍ਰਿਆ ਆਪਣੇ ਹੱਥ ਦੇ ਅੰਗੂਠੇ (ਜਾਂ ਕਿਸੇ ਉਂਗਲੀ) ਨਾਲ ਕਰਨਾ ਸ਼ੁਰੂ ਕਰ ਦਿੰਦੇ ਹਨ। ਇਸ ਤਰ੍ਹਾਂ ਅੰਗੂਠਾ ਚੂਸਣ ਦੀ ਆਦਤ ਸ਼ੁਰੂ ਹੋ ਜਾਂਦੀ ਹੈ ਤੇ ਹੌਲੀ ਹੌਲੀ ਇਹ ਅਦਤ ਪੱਕ ਜਾਂਦੀ ਹੈ। ਬੱਚਾ ਹਰ ਵਕਤ ਜਾਂ ਜਿਆਦਾਤਰ ਵਕਤ ਅੰਗੂਠਾ ਮੂੰਹ ਵਿੱਚ ਪਾ ਕੇ ਚੂਸਦਾ ਰਹਿੰਦਾ ਹੈ ਅਤੇ ਹਟਾਉਂਣ ਤੇ ਵੀ ਨਹੀਂ ਹਟਦਾ। ਜੇ ਆਦਤ ਠੀਕ ਸਮੇਂ ਤੇ ਹਟਾਈ ਨਾ ਜਾਵੇ ਤਾਂ ਬੱਚੇ ਨੂੰ ਹੇਠ ਲਿਖੇ ਨੁਕਸਾਨ ਹੋ ਸਕਦੇ ਹਨ :-

(1) ਬੱਚੇ ਦੇ ਮੂੰਹ ਦਾ ਉੱਪਰਲਾ ਤਾਲੂਆ ਉੱਚਾ ਅਤੇ ਸੌੜਾ ਹੋ ਜਾਂਦਾ ਹੈ ਇਸ ਨਾਲ ਚਿਹਰੇ ਦੀ ਅਤੇ ਖਾਸ ਤੌਰ ਤੇ ਉਪਰਲੇ ਜਬਾੜੇ ਦੀ ਬਣਤਰ ਵਿੱਚ ਵਿਗਾੜ ਆ ਜਾਂਦਾ ਹੈ।

(2) ਬੱਚੇ ਦੇ ਦੰਦ ਬਾਹਰ ਨੂੰ ਟੇਢੇ ਹੋ ਜਾਂਦੇ ਹਨ ਅਤੇ ਉਪਰਲੇ ਅਤੇ ਹੇਠਲੇ ਦੰਦਾਂ ਦਾ ਤਾਲਮੇਲ ਖਰਾਬ ਹੋ ਜਾਂਦਾ ਹੈ। ਇਸ ਨਾਲ ਦੰਦਾਂ ਦੇ ਵਿੰਗੇ ਟੇਢੇ ਹੋਣ ਦੇ ਨਾਲ ਨਾਲ ਆਵਾਜ਼ ਵਿੱਚ ਵੀ ਨੁਕਸ ਪੈਂਦਾ ਹੈ।

(3) ਬੱਚਾ ਸਮਾਜਿਕ ਤੌਰ ਤੇ ਹੀਣ-ਭਾਵਨਾ ਦਾ ਸ਼ਿਕਾਰ ਹੋ ਜਾਂਦਾ ਹੈ ਤੇ ਬਾਕੀ ਸਾਥੀ ਬੱਚਿਆਂ ਵਿੱਚ ਮਜ਼ਾਕ ਦਾ ਪਾਤਰ ਬਣਦਾ ਹੈ। ਇਸ ਨਾਲ ਉਸ ਦੇ ਵਿਵਹਾਰ ਤੇ ਵੀ ਮਾੜਾ ਅਸਰ ਪੈਂਦਾ ਹੈ।

(4) ਅੰਗੂਠਾ ਚੂਸਣ ਕਾਰਣ, ਕਈ ਵਾਰੀ ਗੰਦੇ ਹੱਥਾਂ ਨੂੰ ਲੱਗੇ ਹੋਏ ਕਿਟਾਣੂ ਜਾਂ ਕਿਰਮ, ਪੇਟ ਵਿੱਚ ਚਲੇ ਜਾਂਦੇ ਹਨ ਤੇ ਬਿਮਾਰੀਆਂ ਪੈਦਾ ਕਰਦੇ ਹਨ।

ਇਸ ਲਈ ਇਹ ਗੱਲ ਸਪਸ਼ਟ ਹੈ ਕਿ ਬੱਚੇ ਨੂੰ ਇਸ ਆਦਤ ਤੋਂ ਛੁਟਕਾਰਾ ਦੁਆਉਣਾ ਬਹੁਤ ਜਰੂਰੀ ਹੈ। ਜ਼ਿਆਦਾਤਰ ਡਾਕਟਰਾਂ ਦੀ ਰਾਏ ਹੈ ਕਿ ਇਹ ਆਦਤ 3 ਤੋਂ 4 ਸਾਲ ਦੀ ਉਮਰ ਵਿੱਚ ਹੀ ਛੁਡਾ ਦੇਣੀ ਚਾਹੀਦੀ ਹੈ। ਅੱਗੇ 5-6 ਸਾਲ ਦੀ ਉਮਰ ਤੋਂ ਬਾਅਦ ਇਹ ਆਦਤ ਰਹਿਣੀ ਬਿਲਕੁਲ ਗਲਤ ਅਤੇ ਨੁਕਸਾਨ ਦੇਹ ਹੈ। ਬੱਚਿਆਂ ਵਿੱਚ ਇਹ ਆਦਤ ਛੁਡਾਉਣ ਦੇ ਤਰੀਕਿਆਂ ਨੂੰ ਅਸੀਂ ਤਿੰਨ ਹਿੱਸਿਆਂ ਵਿੱਚ ਵੰਡ ਸਕਦੇ ਹਾਂ :-

(ੳ) ਵਿਵਹਾਰਿਕ ਤਰੀਕੇ (BEHAVIOURAL METHODS) :- ਇਸ ਵਿੱਚ ਬੱਚੇ ਨੂੰ ਇਸ ਗਲਤ ਆਦਤ ਬਾਰੇ ਚੰਗੀ ਤਰ੍ਹਾਂ ਪਿਆਰ ਨਾਲ ਸਮਝਾਇਆ ਜਾਂਦਾ ਹੈ ਤੇ ਜਦੋਂ ਉਹ ਅੰਗੂਠਾ ਨਹੀਂ ਚੂਸਦਾ ਤਾਂ ਉਸ ਨੂੰ ਉਤਸਾਹਤ ਕੀਤਾ ਜਾਂਦਾ ਹੈ ਤੇ ਉਸ ਦੀ ਸਿਫਤ ਕੀਤੀ ਜਾਂਦੀ ਹੈ। ਬੱਚੇ ਨੂੰ ਕੋਈ ਕਹਾਣੀ ਜਾਂ ਖੇਡ ਆਦਿ ਜਾਂ ਹੋਰ ਮਨਪਸੰਦ ਵਿਧੀ ਰਾਹੀਂ ਉਤਸ਼ਾਹਿਤ ਕੀਤਾ ਜਾਂਦਾ ਹੈ।

(ਅ) ਪ੍ਰਤਿਕੂਲ ਇਲਾਜ (AVERSIVE THERAPY) :- ਇਸ ਤਰੀਕੇ ਵਿੱਚ ਬੱਚੇ ਦੇ ਅੰਗੂਠੇ ਨੂੰ ਕੋਈ ਕੋੜੀ ਚੀਜ਼ (ਰਸੌਂਤ, ਜਾਂ ਪੀਸੀ ਹੋਈ ਕੁਨੀਨ ਦੀ ਗੋਲੀ) ਆਦਿ ਦਿਨ ਵਿੱਚ ਕਈ ਵਾਰ ਲਗਾਈ ਜਾਂਦੀ ਹੈ। ਜਦ ਬੱਚਾ ਅੰਗੂਠਾ ਮੂੰਹ

ਵਿੱਚ ਪਾਉਣ ਤੇ ਕੁੜੱਤਣ ਮਹਿਸੂਸ ਕਰਦਾ ਹੈ ਤਾਂ ਹੌਲੀ-ਹੌਲੀ ਇਹ ਆਦਤ ਛੱਡ ਦਿੰਦਾ ਹੈ।

(ੲ) ਮਕੈਨੀਕਲ ਤਰੀਕੇ (MECHANICAL METHODS) :- ਇਸ ਵਿੱਚ ਵੀ ਕੋਈ ਉਹ ਤਰੀਕਾ ਅਪਣਾਇਆ ਜਾਂਦਾ ਹੈ ਜਿਸ ਕਰਕੇ ਬੱਚਾ ਆਪਣਾ ਅੰਗੂਠਾ ਆਨੰਦ ਨਾਲ ਨਹੀਂ ਚੂਸ ਸਕਦਾ ਹੈ। ਉਦਾਹਰਣ ਦੇ ਤੌਰ ਤੇ ਜਿਵੇਂ ਬੱਚੇ ਦੇ ਹੱਥ ਤੇ ਨਵੀਂ ਧੋਤੀ ਹੋਈ ਸਾਫ਼ ਜੁਰਾਬ ਬੰਨ੍ਹ ਦੇਣਾ, ਸਾਫ਼ ਪੱਟੀ ਬੰਨ੍ਹ ਦੇਣਾ ਜਾਂ ਵੱਡੇ ਸ਼ਹਿਰਾਂ ਵਿੱਚ ਕੈਮਿਸਟ ਜਾਂ ਦੰਦਾਂ ਦੇ ਸਾਜੋ-ਸਮਾਨ ਵਾਲੀਆਂ ਦੁਕਾਨਾਂ ਤੋਂ ਪਲਾਸਟਿਕ ਦੇ ਅਜਿਹੇ ਸੰਦ () ਮਿਲਦੇ ਹਨ ਜਿਨਾਂ ਦਾ ਨਾਲੀ ਨੁਮਾ ਇੱਕ ਹਿਸਾ ਅੰਗੂਠੇ ਤੇ ਚੜ੍ਹ ਜਾਂਦਾ ਹੈ ਤੇ ਬਾਕੀ ਉਸ ਨੂੰ ਗੁੱਟ ਦੇ ਉੱਤੇ ਸਟਰੈਪ ਰਾਹੀਂ ਚੰਗੀ ਤਰ੍ਹਾਂ ਬੰਨ ਦਿੱਤਾ ਜਾਂਦਾ ਹੈ ਤਾਂ ਕਿ ਬੱਚਾ ਉਸ ਨੂੰ ਹੱਥ ਤੋਂ ਉਤਾਰ ਨਾ ਸਕੇ। ਇਸ ਤਰ੍ਹਾਂ 2-3 ਹਫਤੇ ਲਗਾਤਾਰ ਇਸ ਨੂੰ ਪਾਉਣ ਨਾਲ ਬੱਚਾ ਹੌਲੀ-ਹੌਲੀ ਅੰਗੂਠਾ ਚੂਸਣ ਦੀ ਆਦਤ ਛੱਡ ਦਿੰਦਾ ਹੈ।

ਅੰਤ ਵਿੱਚ ਇਹ ਗੱਲ ਯਾਦ ਰੱਖਣੀ ਜਰੂਰੀ ਹੈ ਕਿ ਜ਼ਿਆਦਾਤਰ ਬੱਚੇ ਜਦੋਂ ਅਸੁਰੱਖਿਅਤ ਮਹਿਸੂਸ ਕਰਦੇ ਹਨ ਤਾਂ ਹੀ ਵੱਡੀ ਉਮਰ ਵਿੱਚ ਅੰਗੂਠਾ ਚੂਸਦੇ ਹਨ। ਜੇ ਉਨ੍ਹਾਂ ਨੂੰ ਵਿਸ਼ੇਸ਼ ਤੌਰ ਤੇ ਸੌਣ ਵੇਲੇ ਪਿਆਰ ਨਾਲ ਗੱਲਾਂ ਕਰਦਿਆਂ (ਜਿਵੇਂ ਕਿ ਕਹਾਣੀ ਸੁਣਾਕੇ ਆਦਿ) ਸੁਆਇਆ ਜਾਵੇ ਤਾਂ ਇਹ ਆਦਤ ਨਹੀਂ ਪੈਂਦੀ। ❑❑

ਐਸੋਸੀਏਟ ਪ੍ਰੋਫੈਸਰ, ਸਾਇਕੈਟਰੀ, ਰਜਿੰਦਰਾ ਹਸਪਤਾਲ, ਪਟਿਆਲਾ

...ਸਫ਼ਾ 34 ਦੀ ਬਾਕੀ (ਪੋਹੀੜ ਪਿੰਡ ਤੇ ਤਾਂਤਰਿਕ...)

ਸਿੰਘ ਨਾਲ 15 ਲੱਖ ਦੀ ਠੱਗੀ ਮਾਰੀ ਹੈ ਤੇ ਨਹਿਰ 'ਤੇ ਜਾ ਕੇ ਪਾਠ ਕਰਨ ਦਾ ਪਾਖੰਡ ਕਰਕੇ ਉਹਨਾ ਦੀ ਮਾਨਸਿਕ ਤੇ ਆਰਥਿਕ ਲੁੱਟ ਕਰਦਾ ਰਿਹਾ ਹੈਂ। ਉਹਨਾਂ ਦਾ ਸਮਾਨ ਵਾਪਸ ਕਰਨ ਦਾ ਤੇਰਾ ਕੀ ਵਿਚਾਰ ਹੈ? ਜੇ ਤੇਰੇ ਕੋਲ ਕੋਈ ਗੈਬੀ ਸ਼ਕਤੀ ਹੈ ਤਾਂ ਤੂੰ ਲੋਕਾ ਦੇ ਇਕੱਠ ਵਿਚ ਆਪਣੀ ਸ਼ਕਤੀ ਦਿਖਾ ਸਕਦਾ ਹੈਂ ਅਤੇ ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ:) ਦਾ ਰੱਖਿਆ 5 ਲੱਖ ਦਾ ਇਨਾਮ ਜਿੱਤ ਸਕਦਾ ਹੈਂ। ਬਾਬਾ ਸਾਫ-ਸਾਫ ਮੁੱਕਰ ਗਿਆ ਤੇ ਕਹਿਣ ਲੱਗਾ ਕਿ ਮੇਰੇ ਕੋਲ ਕੋਈ ਗੈਬੀ ਸ਼ਕਤੀ ਨਹੀਂ ਹੈ ਪਰ ਇਹ ਸਾਰਾ ਸਮਾਨ ਇਹਨਾਂ ਨੇ ਆਪ ਦਿੱਤਾ ਹੈ, ਹੁਣ ਜਿਵੇਂ ਤੁਸੀਂ ਕਹੋਗੇ ਮੈਂ ਕਰਲ ਨੂੰ ਤਿਆਰ ਹਾਂ। ਏਨੇ ਨੂੰ ਕਿਸੇ ਨੇ ਪਿੰਡ ਦੇ ਗੁਰਦੁਆਰੇ ਤੋਂ ਸੂਚਨਾ ਬੋਲ ਦਿੱਤੀ ਕਿ ਭਾਈ ਆਪਣੇ ਪਿੰਡ ਵਿਚ ਤਰਕਸ਼ੀਲ ਆਏ ਹੋਏ ਹਨ ਤੇ ਉਹਨਾਂ ਨੇ ਭੂਤਾਂ ਕੱਢਣ ਵਾਲਾ ਬਾਬਾ ਘੇਰਿਆ ਹੋਇਆ ਹੈ, ਜਲਦੀ-ਜਲਦੀ ਬੱਸ ਸਟੈਂਡ ਕੋਲ ਪਹੁੰਚੋ। ਸੂਚਨਾ ਬੋਲਣ ਦੀ ਦੇਰ ਹੀ ਸੀ ਕਿ ਵੱਡੀ ਗਿਣਤੀ ਵਿਚ ਔਰਤਾਂ ਤੇ ਮਰਦ ਬੱਸ ਸਟੈਂਡ ਕੋਲ ਪੰਚਾਇਤ ਘਰ ਪਹੁੰਚ ਗਏ। ਪਿੰਡ ਦੀ ਸਰਪੰਚ ਬੀਬੀ ਵੀ ਆਪਣੇ ਮੈਂਬਰਾਂ ਸਮੇਤ ਪਹੁੰਚ ਗਈ। ਤਰਕਸ਼ੀਲ ਆਗੂਆਂ ਨੇ ਪਿੰਡ ਦੇ ਲੋਕਾਂ ਨੂੰ ਸੰਬੋਧਨ ਕੀਤਾ ਤੇ ਦੱਸਿਆ ਕਿ ਇਸ ਧਰਤੀ 'ਤੇ ਕੋਈ ਵੀ ਗੈਬੀ ਸ਼ਕਤੀ ਨਹੀਂ ਹੈ, ਇਹ ਸਭ ਇਹਨਾਂ ਬਾਬਿਆਂ ਦਾ ਫੈਲਾਇਆ ਹੋਇਆ ਭਰਮ ਜਾਲ਼ ਹੀ ਹੈ ਤਾਂ ਜੋ ਇਹਨਾਂ ਦਾ ਤੋਰੀ ਫੁਲਕਾ ਚਲਦਾ ਰਹੇ। ਸਾਨੂੰ ਆਪਣੀ ਸੋਚ ਵਿਗਿਆਨਿਕ ਬਣਾਉਣ ਦੀ ਲੋੜ ਹੈ ਤਾਂ ਜੋ ਅਸੀਂ ਇਹਨਾਂ ਪਾਖੰਡੀਆਂ ਦੇ ਝਾਂਸੇ ਵਿਚ ਨਾ ਆਈਏ। ਇਸ ਤੋਂ ਬਾਅਦ ਬਾਬੇ ਕੇਵਲ ਨੂੰ ਲੋਕਾਂ ਦੇ ਭਰੇ ਇਕੱਠ ਵਿਚ ਲਿਆਂਦਾ ਗਿਆ ਤੇ ਉਸ ਨੇ ਹੱਥ ਜੋੜ ਕੇ ਲੋਕਾਂ ਤੋਂ ਮੁਆਫੀ ਮੰਗੀ ਤੇ ਕਿਹਾ ਕਿ ਮੇਰੇ ਕੋਲ ਕਿਸੇ ਕਿਸਮ ਦੀ ਕੋਈ ਗੈਬੀ ਸ਼ਕਤੀ ਨਹੀਂ ਹੈ ਅਤੇ ਮੈਂ ਸੂਰਤ ਸਿੰਘ ਤੋਂ ਲਿਆ ਸਾਰਾ ਸਮਾਨ ਵਾਪਸ ਕਰਨ ਲਈ ਤਿਆਰ ਹਾਂ। ਮੈਂ ਅੱਗੇ ਤੋਂ ਅਜਿਹਾ ਨਹੀਂ ਕਰਾਂਗਾ, ਮੈਨੂੰ ਮੁਆਫ ਕਰੋ। ਇਸ ਤੋਂ ਬਾਅਦ ਤਰਕਸ਼ੀਲ ਸੁਸਾਇਟੀ ਦੀ ਟੀਮ ਨੇ ਸੂਰਤ ਸਿੰਘ ਦਾ ਸਾਰਾ ਸਮਾਨ ਉਸ ਦੇ ਹੀ ਟਰੱਕ (ਜੋ ਬਾਬੇ ਨੇ ਆਪਣੇ ਕਬਜ਼ੇ ਵਿਚ ਕਰ ਰੱਖਿਆ ਸੀ) ਵਿਚ ਲੱਦ ਕੇ ਥਰੀਕੇ ਪਿੰਡ ਨੂੰ ਤੋਰਿਆ। ❑❑

ਚਰਨਪ੍ਰੀਤ ਜਗਰਾਉਂ, 99145-00569

...ਸਫ਼ਾ 16 ਦੀ ਬਾਕੀ (ਆਰ.ਓ. ਸਿਸਟਮ)

ਸ਼ਿਕਾਇਤ ਕਰਦੇ ਹਨ। ਬਹੁਤ ਵਾਰ ਇਸ ਦਾ ਕਾਰਨ ਆਰ.ਓ. ਦਾ ਪਾਣੀ ਹੈ ਭਾਵੇਂ ਇਸ ਦੇ ਹੋਰ ਵੀ ਬਹੁਤ ਕਾਰਨ ਹੋ ਸਕਦੇ ਹਨ। ਆਰ.ਓ. ਦੇ ਪਾਣੀ ਵਿੱਚ, ਪਾਣੀ ਨੂੰ ਸਾਫ਼ ਕਰਦੇ ਸਮੇਂ ਖਤਰਨਾਕ ਲੂਣਾਂ ਦੇ ਨਾਲ-ਨਾਲ ਸਰੀਰ ਲਈ ਲੋੜੀਂਦੇ ਲੂਣ ਵੀ ਬਾਹਰ ਨਿਕਲ ਜਾਂਦੇ ਹਨ ਅਤੇ ਸਰੀਰ ਵਿੱਚ ਲੋੜੀਂਦੇ ਲੂਣਾਂ ਦੀ ਕਮੀ ਹੋ ਜਾਂਦੀ ਹੈ। ਜਿਸ ਦੇ ਸਿੱਟੇ ਵਜੋਂ ਕੜੱਲਾਂ ਪੈਣ ਲੱਗਦੀਆਂ ਹਨ। ਇਸ ਦਾ ਕੁਝ ਹੱਲ ਆਰ.ਓ. ਵਾਲੇ ਪਾਣੀ ਨੂੰ ਸਿੱਧਾ ਵਰਤਣ ਦੀ ਬਜਾਏ ਕਿਸੇ ਬਰਤਨ ਵਿੱਚ ਥੋੜੇ ਜਿਹੇ ਧਰਤੀ ਹੇਠਲੇ ਸਾਫ਼ ਪਾਣੀ ਨਾਲ ਮਿਲਾ ਲਿਆ ਜਾਵੇ। ਇਸ ਦਾ ਅਨੁਪਾਤ ਧਰਤੀ ਹੇਠਲੇ ਪਾਣੀ ਵਿੱਚ ਮੌਜੂਦ ਲੂਣਾਂ ਉੱਪਰ ਨਿਰਭਰ ਕਰਦਾ ਹੈ।

ਚੰਗਾ ਹੋਵੇਗਾ ਜੇਕਰ ਆਰ.ਓ. ਤੋਂ ਪਹਿਲਾਂ ਬਾਹਰ ਹੀ ਇੱਕ ਪਾਰਦਰਸ਼ੀ ਫਿਲਟਰ ਲਗਵਾ ਲਿਆ ਜਾਵੇ। ਫਿਲਟਰ ਦੇ ਗੰਦਾ ਹੋਣ 'ਤੇ ਇਸ ਵਿੱਚੋਂ ਐਲੀਮੈਂਟ ਨੂੰ ਕੱਢ ਕੇ ਬਿਨਾਂ ਰਗੜੇ ਦੂਰੋ ਪਾਣੀ ਮਾਰ ਕੇ ਸਾਫ਼ ਕਰਕੇ ਵਾਰ-ਵਾਰ ਵਰਤਿਆ ਜਾ ਸਕਦਾ ਹੈ। ਇਸ ਨਾਲ ਆਰ.ਓ. ਵਿੱਚ ਲੱਗੇ ਫਿਲਟਰਾਂ ਨੂੰ ਜਲਦੀ ਬਦਲਾਉਣ ਦੀ ਜਰੂਰਤ ਘੱਟਦੀ ਹੈ। ਇੱਕ ਹੋਰ ਅਹਿਮ ਨੁਕਤਾ ਇਹ ਹੈ ਕਿ ਆਰ.ਓ. ਨੂੰ ਜਾਣ ਵਾਲੇ ਪਾਣੀ ਵਿੱਚ ਜਰ ਵਾਲਾ ਪਾਣੀ ਉੱਕਾ ਹੀ ਨਹੀਂ ਜਾਣਾ ਚਾਹੀਦਾ। ਇਸ ਨਾਲ ਆਰ.ਓ. ਦੀ ਝਿੱਲੀ ਦਾ ਭਾਰੀ ਨੁਕਸਾਨ ਹੁੰਦਾ ਹੈ। ❑❑

94634-25868




# ਪਾਲ ਆਕਟੋਪਸ ਦੀਆਂ ਭਵਿੱਖਬਾਣੀਆਂ



ਬਲਵਿੰਦਰ ਬਰਨਾਲਾ

ਸੰਸਾਰ ਫੁੱਟਬਾਲ ਕੱਪ ਸਬੰਧੀ ਸਮੁੰਦਰੀ ਜਲ ਜੀਵ ਆਕਟੋਪਸ, ਜਿਸ ਦਾ ਨਾਮਕਰਨ ਪਾਲ ਰੱਖਿਆ ਗਿਆ, ਦੀਆਂ ਭਵਿਖ਼ਬਾਣੀਆਂ ਨੇ ਅੰਧਵਿਸ਼ਵਾਸੀਆਂ ਦੀਆਂ ਤੀਆਂ ਲਾਈ ਰੱਖੀਆਂ। ਹਰੇਕ ਗੈਰ ਤਰਕਸ਼ੀਲ ਵਿਅਕਤੀ ਦੇ ਮੂੰਹ ਅੱਡੇ ਰਹਿ ਜਾਂਦੇ, ਜਦੋਂ ਇਹ ਆਕਟੋਪਸ ਕਿਸੇ ਨਾਮੀ ਟੀਮ ਦੇ ਜਿੱਤਣ ਦੀ ਭਵਿਖ਼ਬਾਣੀ ਕਰ ਦਿੰਦਾ ਤੇ ਓਹੋ ਟੀਮ ਜਿੱਤ ਜਾਂਦੀ। ਇੱਥੋਂ ਤੱਕ ਕਿ ਜਰਮਨ ਦੀ ਉਰੂਗੁਏ ਹੱਥੋਂ ਹਾਰ ਨੇ ਜਰਮਨ ਵਾਸੀਆਂ ਨੂੰ ਆਕਟੋਪਸ ਨੂੰ ਤਲ ਕੇ ਖਾਣ ਵਰਗੇ ਬਿਆਨ ਦੇਣ ਲਈ ਮਜਬੂਰ ਕੀਤਾ। ਸਪੇਨ ਦੇ ਸ਼ਾਸ਼ਕ, ਸਪੇਨ ਦੀ ਨੀਦਰਲੈਂਡ ਉੱਪਰ ਭਵਿੱਖਬਾਣੀ ਸੱਚ ਹੋਣ ਤੇ ਪਾਲ ਨੂੰ ਸ਼ਾਹੀ ਸੁਰੱਖਿਆ ਤੱਕ ਦੇਣ ਦੇ ਬਿਆਨ ਦੇਣ ਲੱਗੇ। ਛੇ ਜੇਤੂ ਰਹਿਣ ਦੀਆਂ ਭਵਿਖ਼ਬਾਣੀਆਂ ਵਿੱਚੋਂ ਇਸ ਦੀਆਂ ਦੋ ਗਲਤ ਹੋ ਗਈਆਂ ਤੇ 4 ਉੱਪਰ ਇਸ ਦੀ ਭਵਿਖਬਾਣੀ ਠੀਕ ਰਹੀ। 2010 ਸੰਸਾਰ ਕੱਪ ਬਾਰੇ ਇਸ ਦੀਆਂ ਸਾਰੀਆਂ ਅੱਠੇ ਦੀਆਂ ਅੱਠੇ ਭਵਿੱਖਬਾਣੀਆਂ ਸਹੀ ਸਾਬਤ ਹੋ ਗਈਆਂ। ਕੁੱਲ ਮਿਲਾ ਕੇ ਇਸ ਗੱਲੋਂ ਕੀਤੀਆਂ ਭਵਿੱਖਬਾਣੀਆਂ ਦੀ ਉਚਿੱਤਤਾ 86 ਪ੍ਰਤੀਸ਼ਤ ਰਹੀ। ਹੈ ਨਾ ਹੈਰਾਨ ਕਰ ਦੇਣ ਵਾਲੀ ਗੱਲ! ਫਿਰ ਅੰਧਵਿਸ਼ਵਾਸੀ ਖ਼ੁਸ਼ ਕਿਉਂ ਨਾ ਹੋਣ? ਅਸਲੋਂ ਸੂਝ ਦੀ ਕਮੀਂ, ਵਿਗਿਆਨਕ ਵਰਤਾਰਿਆਂ ਸਬੰਧੀ ਲਗਾਓ ਨਾ ਹੋਣਾ, ਅਕਸਰ ਅਜਿਹੀ ਭਵਿੱਖਬਾਣੀ ਤੇ ਵਿਸ਼ਵਾਸ ਕਰਨ ਲਾ ਦਿੰਦਾ ਹੈ। ਆਮ ਤੌਰ ਤੇ ਇਹ ਸਮਝ ਤੈਅ ਹੀ ਹੈ ਕਿ ਮਨੁਖ਼ ਵਰਗਾ ਵਿਕਸਿਤ ਦਿਮਾਗ਼ ਕਿਸੇ ਹੋਰ ਜੀਵ ਦੇ ਲੇਖੇ ਨਹੀਂ ਆਇਆ। ਫੁਟਬਾਲ ਵਿੱਚ ਜੇ ਦਿਲਚਸਪੀ ਹੋ ਵੀ ਸਕਦੀ ਹੈ ਤਾਂ ਮਨੁੱਖ਼ ਨੂੰ ਹੀ ਹੋ ਸਕਦੀ ਹੈ। ਫਿਰ ਆਕਟੋਪਸ ਨੂੰ ਕਿੱਥੋਂ ਜਾਗ ਪਿਆ ਫੁੱਟਬਾਲ ਦਾ ਚਾਅ? ਅਸੀਂ ਅਕਸਰ ਲੋਕਾਂ ਨੂੰ ਜਾਣਕਾਰੀ ਦਿੰਦੇ ਹੀ ਰਹਿੰਦੇ ਹਾਂ ਕਿ ਇਸ ਪਿੱਛੇ ਕਿਸੇ ਸ਼ਾਤਰ ਮਨੁੱਖ਼ੀ ਦਿਮਾਗ਼ ਦੀ ਕਾਢ ਹੀ ਕੰਮ ਕਰਦੀ ਹੈ। ਇਹ ਜੀਵ ਮਾਸਾਹਾਰੀ ਹੈ ਤੇ ਉਸ ਨੂੰ ਜਿਸ ਕਿਸਮ ਦਾ ਮਾਸ ਵਧੇਰੇ ਪਸੰਦ ਹੈ, ਉਹ ਪਾ ਕੇ ਵਧੇਰੇ ਵਰਚਾਇਆ ਜਾ ਸਕਦਾ ਹੈ। ਇੱਥੇ ਵੀ ਅਜਿਹਾ ਕੁਝ ਵਾਪਰ ਰਿਹਾ ਹੈ। ਉਸ ਦੀਆਂ 14 ਭਵਿਖ਼ਬਾਣੀਆਂ ਵਿੱਚੋਂ 11 ਸਿਰਫ਼ ਜਰਮਨ ਲਈ ਹੀ ਕੀਤੀਆਂ ਗਈਆਂ ਸਨ, ਜਿਨ੍ਹਾਂ ਵਿੱਚੋਂ 9 ਠੀਕ ਰਹੀਆਂ। ਸੰਸਾਰ ਕੱਪ ਵਿੱਚ ਜਰਮਨ ਦੇ ਪੰਜ ਮੈਚਾਂ ਦੀ ਆਕਟੋਪਸ ਵੱਲੋਂ ਕੀਤੀ ਜਿੱਤਣ ਦੀ ਭਵਿਖਬਾਣੀ ਤੇ ਪੰਜਾਂ ਵਿੱਚੋਂ ਜਿੱਤ, ਫਿਰ ਇਸ ਜੀਵ ਦਾ ਬਸੇਰਾ ਵੀ ਜਰਮਨ ਦੇ ਸਮੁੰਦਰੀ ਜੀਵ ਕੇਂਦਰ ਅਬਰਾਹਾਉਜ਼ਨ ਹੋਵੇ। ਭਲਾ ਜਰਮਨ ਦੇ ਜਿੱਤਣ ਦੀ ਭਵਿੱਖਬਾਣੀ ਨਾ ਕਰਕੇ, ਇਹ ਅਤੇ ਇਸ ਦਾ ਪਾਲਣਹਾਰ ਜਰਮਨ ਦੀ ਫੁੱਟਬਾਲ ਪ੍ਰਤੀ ਉਤੇਜਤ ਹੋਈ ਭੀੜ ਤੋਂ ਕਿਵੇਂ ਬਚਣਗੇ। ਜਦੋਂ ਜਰਮਨ ਕੋਲ ਸ਼ਾਨਦਾਰ, ਤਾਕਤਵਰ, ਦਾਅਪੇਚਾਂ ਨਾਲ ਭਰੀ ਟੀਮ ਹੋਵੇ। ਵੇਖਣ ਵਾਲੀ ਗੱਲ ਤਾਂ ਇਹ ਹੈ ਕਿ ਜਰਮਨ ਦੀ ਹਰ ਵਾਰ ਜਿੱਤਣ ਦੀ ਭਵਿੱਖਬਾਣੀ (ਆਸ) ਕੀਤੀ ਗਈ ਤੇ 11 ਭਵਿੱਖਬਾਣੀਆਂ ਵਿੱਚ 2 ਵਾਰ ਜਰਮਨ ਦੇ ਹਾਰ ਪੱਲੇ ਪਈ। ਹਰ ਵਾਰ ਜਰਮਨ ਦੇ ਜਿੱਤਣ ਦੀ ਕਾਮਨਾ ਪਿੱਛੇ ਕੀ ਮਨੁੱਖ਼ੀ ਸ਼ਾਤਰਤਾ ਕੰਮ ਨਹੀਂ ਕਰਦੀ?

ਭਵਿੱਖਬਾਣੀ ਕਰਨ ਸਮੇਂ ਜੀਵ ਪਾਲ ਨੂੰ ਦੋ ਡੱਬਿਆਂ, ਜਿਹੜੇ ਪਾਣੀ ਵਿੱਚ ਵੱਖ-ਵੱਖ ਦੇਸ਼ਾਂ ਦੇ ਝੰਡਿਆਂ ਸਮੇਤ ਰੱਖੇ ਜਾਂਦੇ ਸਨ ਤੇ ਜਿਨ੍ਹਾਂ ਵਿੱਚ ਇਸ ਦਾ ਖਾਣਾ ਸਿੱਪ-ਜੀਵ (ਮੂੰਗਾ) ਪਰੋਸਿਆ ਗਿਆ ਹੁੰਦਾ ਸੀ, ਇਹ ਜਿਸ ਕਿਸਮ ਦੇ ਸਿੱਪ-ਜੀਵ (Mussel) ਨੂੰ ਖਾਣਾ ਵਧੇਰੇ ਪਸੰਦ ਕਰਦਾ ਹੈ, ਉਸ ਕਿਸਮ ਦਾ ਖਾਣਾ ਜਿਸ ਡੱਬੇ ਵਿੱਚ ਪਰੋਸਿਆ ਹੋਵੇਗਾ, ਇਹ ਉਸੇ ਵਿੱਚ ਜਾਵੇਗਾ। ਇਸ ਤਰ੍ਹਾਂ ਕੋਈ ਵੀ ਭਵਿੱਖਬਾਣੀ ਇਸ ਲਈ ਮਨਪਸੰਦ ਖਾਣੇ ਦਾ ਲਾਲਚ ਦੇ ਕੇ ਕਰਵਾਈ ਜਾ ਸਕਦੀ ਹੈ। ਜਰਮਨ ਲਈ ਹਰ ਵਾਰ ਜੇਤੂ ਭਵਿੱਖਬਾਣੀ ਪਿੱਛੇ ਇਹੀ ਰਾਜ਼ ਸੀ। ਪਾਲ ਆਕਟੋਪਸ ਵਰਗੇ ਭਾਵਨਾ ਰਹਿਤ ਜੀਵ ਦਾ ਜਰਮਨ ਪ੍ਰਤੀ ਕੋਈ ਭਾਵੁਕ ਲਗਾਓ ਨਹੀਂ ਹੋ ਸਕਦਾ। ਜੇ ਇਹ ਮੰਨ ਵੀ ਲਈਏ ਕਿ ਇਸ ਦਾ ਭਾਵੁਕ ਲਗਾਓ ਹੋਵੇਗਾ, ਫਿਰ ਇਸ ਦਾ ਜਨਮ ਇੱਕ ਮਰਦ ਅੰਡੇ ਵਿੱਚੋਂ ਸਮੁੰਦਰੀ ਜੀਵਨ ਕੇਂਦਰ ਵੇਮਾਉਥ (ਇੰਗਲੈਂਡ) ਵਿੱਚ ਹੋਇਆ ਪਰ ਇਸ ਨੇ ਇੱਕ ਵਾਰ ਵੀ ਇੰਗਲੈਂਡ ਦੇ ਜਿੱਤਣ ਦੀ ਭਵਿੱਖਬਾਣੀ ਨਹੀਂ ਕੀਤੀ। 16 ਟੀਮਾਂ ਦੇ ਰਾਉਂਡ ਵਿੱਚ ਵੀ ਇੰਗਲੈਂਡ ਖਿਲਾਫ਼ ਖੇਡੇ ਜਾਣ ਵਾਲੇ ਜਰਮਨ ਦੇ ਮੈਚ ਵਿੱਚ ਵੀ ਇਸ ਦੀ ਹਮਦਰਦੀ ਜਰਮਨ ਨਾਲ ਹੀ ਰਹੀ। ਬੱਸ ਇੱਕ ਵਾਰ ਉਰੂਗੁਏ ਦੇ ਜਰਮਨ ਨਾਲ ਮੈਚ ਦੀ ਭਵਿੱਖਬਾਣੀ ਉਰੂਗੁਏ ਦੇ ਹੱਕ ਵਿੱਚ ਗਲਤੀ ਨਾਲ ਹੋ ਗਈ ਤਾਂ ਜਰਮਨ ਵਾਸੀਆਂ ਨੇ ਆਕਟੋਪਸ ਦੇ ਨੂੰ ਤੜਕੇ ਲਾਉਣ ਦੀਆਂ ਸਕੀਮਾਂ ਬਣਾ ਲਈਆਂ। ਜਦ ਜਰਮਨ ਅਖਬਾਰਾਂ ਨੇ ਪਾਲ ਤੇ ਗੱਦਾਰੀ ਦੇ ਦੋਸ਼ ਲਾਏ ਤਾਂ ਸਪੇਨ ਦੇ ਪ੍ਰਧਾਨ ਮੰਤਰੀ ਜਪੈਟਰੋ ਨੇ ਪਾਲ ਦੀ ਸੁਰੱਖਿਆ ਵਾਸਤੇ ਸ਼ਾਹੀ ਸੁਰੱਖਿਆ ਗਾਰਡ ਭੇਜਣ ਤੇ

ਜ਼ੋਰ ਦਿੱਤਾ। ਸਪੇਨ ਦੇ ਇੱਕ ਤਿਓਹਾਰ ਲਈ ਪਾਲ ਦੀ ਨੁਮਾਇਸ਼ ਕਰਨ ਵਾਸਤੇ ਜਰਮਨ ਦੀ ਸਮੁੰਦਰੀ ਜੀਵ ਸੰਸਥਾ ਲਈ 30 ਹਜ਼ਾਰ ਸਪੇਨੀ ਕ੍ਰੰਸੀ ਕੇਵਲ ਉਸ ਦੀ ਟ੍ਰਾਂਸਫਰ ਫੀਸ ਅਦਾ ਕਰਨ ਦੀ ਪੇਸ਼ਕਸ਼ ਵੀ ਕੀਤੀ ਜਿਹੜਾ ਨਾਮਨਜ਼ੂਰ ਕਰ ਦਿੱਤੀ ਗਈ। ਸਾਰੇ ਪਾਸੇ ਅੰਧਵਿਸ਼ਵਾਸਾਂ ਦੀ ਹਨੇਰੀ ਝੁੱਲ ਗਈ। ਆਕਟੋਪਸ ਦੀ ਓਸਤ ਉਮਰ 2 ਸਾਲ ਹੀ ਹੈ, ਜੋ ਪੂਰੀ ਹੋ ਚੁੱਕੀ ਹੈ ਤੇ ਮਾਲਕ ਇਸ ਦੀ ਰਿਟਾਇਰਮੈਂਟ ਦੀਆਂ ਗੱਲਾਂ ਕਰਨ ਲੱਗੇ ਹਨ। ਇਹ ਬਲਗਾਰੀ ਜਾਤੀ ਦੀ ਆਕਟੋਪਸ ਹੈ, ਜਿਸ ਜਾਤੀ ਵਿੱਚ ਰੰਗਾਂ ਪ੍ਰਤੀ ਅੰਨ੍ਹਾਪਣ ਪਾਇਆ ਜਾਂਦਾ ਹੈ ਪ੍ਰੰਤੂ ਇਹ ਸਾਈਜ਼, ਸ਼ਕਲ, ਨਵੇਂਪਣ ਦੇ ਪੱਖੋਂ ਹਰ ਵਸਤੂ ਨੂੰ ਪਛਾਣਨ ਦੀ ਸਮਰਥਾ ਰੱਖਦੇ ਹਨ। ਸ਼ੇਲਾਂਗ ਮਲਹਾਮ ਯੂਨੀਵਰਸਿਟੀ ਆਫ਼ ਬੈਂਗੋਰ ਦੇ ਵਿਗਿਆਨੀਆਂ ਅਨੁਸਾਰ ਇਹ ਜੀਵ ਵਧੇਰੇ ਕਰਕੇ ਤਿਰਛੀਆਂ ਸ਼ਕਲਾਂ ਵੱਲ ਵਧੇਰੇ ਆਕਰਸ਼ਿਤ ਹੁੰਦੇ ਹਨ, ਇਸ ਲਈ ਪਾਲ ਨੇ ਬਹੁਤਾ ਕਰਕੇ ਉਹੀ ਝੰਡੇ ਚੁਣੇ ਜਿਨ੍ਹਾਂ ਵਿੱਚ ਤਿਰਛੀਆਂ ਪੱਟੀਆਂ ਪਾਈਆਂ ਜਾਂਦੀਆਂ ਸਨ। ਜਰਮਨੀ ਦੇ ਝੰਡੇ ਵਿੱਚ ਤਿੰਨ ਰੰਗਾ ਕਾਲਾ, ਲਾਲ ਤੇ ਸੁਨਹਿਰੀ ਰੰਗਾਂ ਦੀਆਂ ਗੂੜ੍ਹੀਆਂ ਤੇ ਤਿਰਛੀਆਂ ਪੱਟੀਆਂ ਹਨ, ਜਿਹੜਾ ਪਾਲ ਦਾ ਮਨਪਸੰਦ ਰੰਗ ਰਿਹਾ ਹੈ। ਸਪੇਨ ਦੇ ਝੰਡੇ ਵਿੱਚ ਪੀਲੇ ਗੂੜ੍ਹੇ ਰੰਗ ਦੀ ਚੌੜੀ ਪੱਟੀ ਹੈ ਤੇ ਸਰਬੀਆ ਦੇ ਝੰਡੇ ਵਿੱਚ ਨੀਲੇ ਤੇ ਚਿੱਟੇ ਰੰਗ ਦਾ ਤਿੱਖਾ ਫਰਕ ਹੈ। ਜਿਹੜੇ ਜਰਮਨ ਦੇ ਝੰਡੇ ਦੀਆਂ ਪੱਟੀਆਂ ਮੁਕਾਬਲੇ ਜ਼ਿਆਦਾ ਤੇਜ ਸਨ। ਇਹੀ ਕਾਰਣ ਸੀ ਕਿ ਇਥੇ ਪਾਲ ਨੇ ਜਰਮਨ ਦੇ ਝੰਡੇ ਦੀ ਚੋਣ ਕਰਨ ਦੀ ਬਜਾਏ ਸਪੇਨ ਤੇ ਸਰਬੀਆ ਦੇ ਝੰਡੇ ਦੀ ਚੋਣ ਕਰਨ ਵਿੱਚ ਗਲਤੀ ਖਾਧੀ ਤੇ ਉਸ ਨੂੰ ਤੜਕਾ ਲਾ ਕੇ ਖਾਣ ਦੀਆਂ ਗੱਲਾਂ ਹੋਣ ਲੱਗੀਆਂ। ਪਾਲ ਜਰਮਨ ਤੇ ਸਪੇਨ ਦੇ ਝੰਡਿਆਂ ਵਿੱਚ ਉਲਝ ਕੇ ਰਹਿ ਗਿਆ। ਰੂਸੀ ਜੀਵ ਵਿਗਿਆਨੀ ਵਾਈਸ਼ਲੇਵ ਬਿਸਕੋਵ ਵੀ ਉਪਰੋਕਤ ਸਿਧਾਂਤ ਨਾਲ ਸਹਿਮਤ ਹੈ। ਇੱਕ ਹੋਰ ਸਿਧਾਂਤ ਸਥਾਨਕਤਾ ਤੇ ਰੌਸ਼ਨੀ ਦੀ ਬਹੁਲਤਾ ਦਾ ਸਿਧਾਂਤ ਹੈ। ਇਸ ਸੰਸਾਰ ਕੱਪ ਵਿੱਚ ਪਾਲ ਵੱਲੋਂ ਕੀਤੀਆਂ ਗਈਆਂ 8 ਭਵਿੱਖਬਾਣੀਆਂ ਵਿੱਚੋਂ ਇਸ ਨੇ 6 ਲਈ ਸੱਜੇ ਪਾਸੇ ਵਾਲਾ ਡੱਬਾ ਹੀ ਚੁਣਿਆ। ਕਾਰਣ ਇਹ ਕਿ ਇਸ ਪਾਸੇ ਕੈਮਰੇ ਦੀ ਰੌਸ਼ਨੀ ਪੈ ਰਹੀ ਸੀ। ਦੋ ਵਾਰ ਇਸ ਨੇ ਖੱਬੇ ਪਾਸੇ ਵਾਲਾ ਡੱਬਾ ਚੁਣਿਆ। ਸੋ ਸਥਿਤੀ ਸਪੱਸ਼ਟ ਹੈ ਕਿ ਪਾਲਣਹਾਰ ਨੇ ਇਸ ਨੂੰ ਇਸ ਕੰਮ ਵਾਸਤੇ ਸਿਖਲਾਈ ਦਿੱਤੀ ਸੀ। ਇਹ ਭਵਿੱਖਬਾਣੀਆਂ ਕਿਸੇ ਸਿੱਕੇ ਦੇ ਟਾਸ ਕਰਨ ਵਰਗੀਆਂ ਹੀ ਸਨ, ਜਿਸ ਨੂੰ ਟਾਸ ਕਰਨ ਉਪਰੰਤ ਨਤੀਜਾ 5-4 ਪ੍ਰਤੀਸ਼ਤ ਉੱਪਰ-ਥੱਲੇ ਰਹਿ ਸਕਦਾ ਹੈ। ਆਕਟੋਪਸ ਕੋਲ ਕਿਸੇ ਕਿਸਮ ਦੀ ਚਮਤਕਾਰੀ ਸ਼ਕਤੀ ਦੀ ਹੋਂਦ ਨਹੀਂ। ਇਹ ਇੱਕ ਸਧਾਰਣ ਜੀਵ ਹੈ, ਜਿਹੜਾ ਸਧਾਰਣ ਸੂਝ ਰੱਖਦਾ ਹੈ। ਅਜਿਹੀਆਂ ਅਖ਼ੌਤੀ ਭਵਿੱਖਬਾਣੀਆਂ ਅਸੀਂ ਹੋਰ ਬਹੁਤ ਸਾਰੇ ਜੀਵਾਂ ਤੋਂ ਵੀ ਕਰਵਾ ਸਕਦੇ ਹਾਂ। ਵਿਗਿਆਨੀਆਂ ਤੇ ਤਰਕਸ਼ੀਲਾਂ ਨੇ ਇਸ ਸੰਸਾਰ ਵਿਆਪੀ ਵਰਤਾਰੇ ਦਾ ਨੋਟਿਸ ਲਿਆ ਤੇ ਇਸ ਬਾਰੇ ਇੰਟਰਨੈੱਟ ਉੱਪਰ ਬਹੁਤ ਕੁਝ ਦਿੱਤਾ। ਜਰਮਨ ਟੀਮ ਨੂੰ ਮਾਨਸਿਕ ਹੁਲਾਰਾ ਦੇਣ ਲਈ ਤੇ ਅੰਧਵਿਸ਼ਵਾਸੀ ਖਿਡਾਰੀਆਂ ਦੇ ਮਨੋਬਲ ਨੂੰ ਡੇਗਣ ਲਈ ਸਭ ਕੁਝ ਮਿਥੀ ਚਾਲ ਅਧੀਨ ਕੀਤਾ ਗਿ। ਲੋੜ ਖਿਡਾਰੀਆਂ ਨੂੰ ਵਿਗਿਆਨਕ ਸੋਚ ਦੇ ਧਾਰਨੀ ਬਣਾਉਣ ਦੀ ਹੈ, ਨਹੀਂ ਤਾਂ ਹਰ ਤਰ੍ਹਾਂ ਦੀਆਂ ਖੇਡਾਂ ਵਿੱਚ ਖਲਲ ਪੈਣ ਦੀ ਸੰਭਾਵਨਾ ਬਣੀ ਰਹੇਗੀ।

97800-96400

---

### ਸੁਸਾਇਟੀ ਸਹਾਇਤਾ

1.ਲਵਕੇਸ਼ ਪ੍ਰਾਸ਼ਰ ਯੂ.ਕੇ. 3500
2.ਪ੍ਰੀਤਮਪਾਲ, ਕੋਵੈਂਨਟਰੀ, ਯੂ.ਕੇ. 1400
3.ਭਗਵੰਤ ਸਿੰਘ ਯੂ.ਕੇ. 1000
(ਮਾਤਾ ਸ਼ਾਂਤੀ ਦੇਵੀ ਤੇ ਪਿਤਾ ਸੂਬੇਦਾਰ ਦਿਲਬਾਗ ਸਿੰਘ ਦੀ ਯਾਦ 'ਚ)
4.ਚਮਕੌਰ ਸਿੰਘ ਪਟਵਾਰੀ
(ਪਿਤਾ ਅਜੀਤ ਸਿੰਘ ਦੇ ਸ਼ੋਕ ਸਮਾਗਮ 'ਤੇ) 1000
5.ਐਨ.ਐਸ.ਐਸ. ਕੈਂਪ, ਯੂਨੀਵਰਸਿਟੀ ਕੈਂਪਸ, 500
ਜੀ.ਐਨ.ਡੀ. ਯੂਨੀਵਰਸਿਟੀ, ਲੱਧੇਵਾਲੀ (ਜਲੰਧਰ)
6.ਮਾਸਟਰ ਹਰਭਜਨ ਸਿੰਘ ਤਰਨਤਾਰਨ 500
(ਆਪਣੇ ਪੋਤਰੇ ਦੇ ਜਨਮ ਦੀ ਖੁਸ਼ੀ 'ਚ)
7.ਮਾਸਟਰ ਗੁਰਮੇਲ ਸਿੰਘ ਠੁੱਲੀਵਾਲ 500
(ਸੇਵਾ ਮੁਕਤੀ 'ਤੇ)

### ਟੀ.ਵੀ.ਸੀਰੀਅਲ ਫੰਡ

1.ਅੱਛਰ ਸਿੰਘ ਖਰਲਵੀਰ, ਇੰਗਲੈਂਡ 2500

### ਮੈਗਜ਼ੀਨ ਸਹਾਇਤਾ

1.ਸ੍ਰ.ਭੁਪਿੰਦਰ ਸਿੰਘ, ਮੈਨੇਜਰ, ਕੋਆ. ਬੈਂਕ, ਮੋਗਾ 500
(ਆਪਣੇ ਪਿਤਾ ਸ.ਕੁਲਵੰਤ ਸਿੰਘ ਨਨਕਾਣਾ ਸਾਹਿਬ ਵਾਲੇ ਦੀ ਯਾਦ 'ਚ)

### ਭੁੱਲ ਦੀ ਸੋਧ

ਪਿਛਲੇ ਅੰਕ 'ਚ ਪੰਨਾ ਨੰਬਰ 46 'ਤੇ ਸੁਸਾਇਟੀ ਸਹਾਇਤਾ ਕਾਲਮ 'ਚ ਡਾ. ਗੁਰਮੇਲ ਸਿੰਘ ਵਿਰਕ ਭਦੌੜ ਵੱਲੋਂ ਦਿੱਤੀ ਸਹਾਇਤਾ ਗਲਤੀ ਨਾਲ 500 ਰੁਪਏ ਛਪ ਗਈ ਸੀ, ਨੂੰ ਇੰਜ ਪੜ੍ਹਿਆ ਜਾਵੇ।

* **ਡਾ. ਗੁਰਮੇਲ ਸਿੰਘ ਵਿਰਕ, ਭਦੌੜ** 5000
(ਆਪਣੇ ਪਿਤਾ ਸ. ਬਲਵੀਰ ਸਿੰਘ ਵਿਰਕ ਦੀ ਯਾਦ 'ਚ)

### ਮੈਗਜ਼ੀਨ ਲਈ ਸਹਾਇਤਾ

* ਡਾ. ਹਰਬੰਸ ਸਿੰਘ ਗਰੇਵਾਲ, ਕੈਨੇਡਾ 1000
(ਆਪਣੇ ਬੇਟੇ ਪ੍ਰਦੀਪ ਗਰੇਵਾਲ ਦੀ ਛੇਵੀਂ ਬਰਸੀ 'ਤੇ)

### ਖਰੜ ਇਕਾਈ ਲਈ

* ਮਲਕੀਤ ਸਿੰਘ ਪ੍ਰਿੰਸੀਪਲ ਸ.ਸ.ਸ. ਲੌਂਧੀਮਾਜਰਾ 500
(ਪ੍ਰਿੰਸੀਪਲ ਬਣਨ ਦੀ ਖੁਸ਼ੀ 'ਚ)

### ਮੁਹਾਲੀ ਇਕਾਈ ਲਈ

* ਸ਼ਰਨਜੀਤ ਸਿੰਘ ਖਮਾਣੋ 250
(ਪ੍ਰਿੰਸੀਪਲ ਬਣਨ ਦੀ ਖ਼ੁਸ਼ੀ 'ਚ)



# ਜਗਿਆਸਾ

ਪ੍ਰੋ. ਯਸ਼ਪਾਲ



**? 2012 'ਚ ਧਰਤੀ ਦੀ ਤਬਾਹੀ ਦੀਆਂ ਮੀਡੀਆ ਦੀਆਂ ਇੰਟਰਨੈੱਟ ਤੇ ਅਖ਼ਬਾਰਾਂ 'ਚ ਆ ਰਹੀਆਂ ਖਬਰਾਂ 'ਚ ਕੋਈ ਸੱਚਾਈ ਹੈ।**

ਸਭ ਤੋਂ ਪਹਿਲਾਂ ਮੈਂ ਇਹ ਸਪੱਸ਼ਟ ਕਰਨਾ ਚਾਹੁੰਦਾ ਹਾਂ ਕਿ ਇਸ ਮਨਘੜ੍ਹਤ, ਘਟੀਆ ਤੇ ਅਪਰਾਧਿਕ ਕਿਸਮ ਦੀ ਅਫ਼ਵਾਹ ਦਾ ਕੋਈ ਵਿਗਿਆਨਕ ਆਧਾਰ ਨਹੀਂ ਹੈ। ਇਹ ਅਖ਼ੌਤੀ ਭਵਿੱਖ਼ਬਾਣੀ ਪੂਰੀ ਤਰ੍ਹਾਂ ਗੈਰ ਭਰੋਸੇਯੋਗ ਹੈ। ਇਸ ਦਾ ਇੱਕੋ-ਇੱਕ ਮਕਸਦ ਬੇਅੰਤ ਮਾਇਆ ਇਕੱਠੀ ਕਰਨਾ ਹੈ। ਵਿਰੋਧਾਭਾਸ ਇਹ ਹੈ ਕਿ ਲੋਕ ਡਰ ਪੈਦਾ ਕਰਨ ਵਾਲੀਆਂ ਕਹਾਣੀਆਂ ਤੇ ਪੈਸਾ ਖਰਚਣ ਨੂੰ ਤਿਆਰ ਹਨ। ਬੱਸ, ਕਹਾਣੀ ਦੀ ਪੇਸ਼ਕਾਰੀ 'ਚ ਮੁਹਾਰਤ ਹੋਣੀ ਚਾਹੀਦੀ ਹੈ। ਇਸ ਕੰਮ 'ਚ ਸਫ਼ਲਤਾ ਯਕੀਨੀ ਹੈ। ਹੜ੍ਹ, ਅੱਗਾਂ, ਤਬਾਹੀ, ਖ਼ੂਨੀ ਘਟਨਾਵਾਂ ਤੇ ਦਿਲ ਦਹਿਲਾਉਣ ਵਾਲੇ ਜ਼ੁਲਮ ਦੀਆਂ ਘਟਨਾਵਾਂ ਨੂੰ ਆਧੁਨਿਕ ਤਕਨੀਕ ਨਾਲ ਬਹੁਤ ਨਾਟਕੀ ਤੇ ਉਤੇਜਨਾ ਪੂਰਨ ਢੰਗ ਨਾਲ ਪੇਸ਼ ਕੀਤਾ ਜਾ ਸਕਦਾ ਹੈ। ਆਵਾਜ਼ਾਂ ਤੇ ਦ੍ਰਿਸ਼ ਨੂੰ ਇਸ ਤਰੀਕੇ ਨਾਲ ਮਿਲਾਇਆ ਜਾਂਦਾ ਹੈ, ਜਿਹੜਾ ਅਸਲੀ ਹੋਣ ਦਾ ਪ੍ਰਭਾਵ ਸਿਰਜਦਾ ਹੈ।

ਮੈਂ ਇਹ ਨਹੀਂ ਕਹਿ ਰਿਹਾ ਕਿ ਭਿਆਨਕ ਘਟਨਾਵਾਂ ਕਦੇ ਨਹੀਂ ਵਾਪਰ ਸਕਦੀਆਂ। ਆਪਾਂ ਸਾਰੇ ਭੂਚਾਲ, ਜਵਾਲਾਮੁਖੀ, ਹੜ੍ਹ ਅਤੇ ਸੁਨਾਮੀ ਆਦਿ ਤੋਂ ਵਾਕਫ਼ ਹਾਂ। ਚੰਦਰਮਾ ਅਤੇ ਧਰਤੀ ਉੱਪਰ ਕਈ ਵੱਡੇ-ਛੋਟੇ ਆਕਾਸ਼ੀ ਪਿੰਡ ਡਿੱਗ ਕੇ ਵੱਡੇ-ਵੱਡੇ ਟੋਏ ਪਾ ਚੁੱਕੇ ਹਨ। ਇਤਿਹਾਸ ਵਿੱਚ ਅਜਿਹੀਆਂ ਕਈ ਟੱਕਰਾ ਹੋਈਆਂ ਹਨ। ਮਿਸਾਲ ਦੇ ਤੌਰ ਤੇ ਡਾਇਨਾਸੋਰ ਦੇ ਖਾਤਮੇ ਲਈ ਤਕਰੀਬਨ 60 ਮਿਲੀਅਨ ਸਾਲ ਪਹਿਲਾਂ ਹੋਈ ਅਜਿਹੀ ਹੀ ਟੱਕਰ ਨੂੰ ਜ਼ਿੰਮੇਵਾਰ ਮੰਨਿਆ ਜਾਂਦਾ ਹੈ। ਹੁਣ ਸਾਡੇ ਵੱਲੋਂ ਵੱਡੇ ਆਕਾਸ਼ੀ ਪਿੰਡਾਂ ਤੇ ਪੂਛਲ ਤਾਰਿਆਂ ਦੇ ਰਸਤੇ ਦੀ ਪੂਰੀ ਟੋਹ ਰੱਖੀ ਜਾ ਰਹੀ ਹੈ ਪਰ ਅਜੇ ਤੱਕ ਅਗਲੇ 50 ਸਾਲਾਂ 'ਚ ਇਸ ਤਰ੍ਹਾਂ ਦੇ ਕਿਸੇ ਆਕਾਸ਼ੀ ਪਿੰਡ ਦੀ ਧਰਤੀ ਨਾਲ ਭਿਆਨਕ ਟੱਕਰ ਦੀ ਕੋਈ ਸੰਭਾਵਨਾ ਨਹੀਂ। ਫੁਟਬਾਲ ਗਰਾਊਂਡ ਤੋਂ ਦੁੱਗਣੇ ਵਿਆਸ ਦਾ ਇੱਕ ਆਕਾਸ਼ੀ ਪਿੰਡ ਸਾਡੇ ਤੋਂ ਕੁਝ ਹਜ਼ਾਰ ਕਿਲੋਮੀਟਰ ਦੀ ਦੂਰੀ ਤੋਂ ਕਈ ਵਾਰ ਲੰਘ ਸਕਦਾ ਹੈ। ਇਸ ਦੀ ਦਿਸ਼ਾ ਦੇ ਕਿਸੇ ਖ਼ਤਰਨਾਕ ਮੋੜ ਤੋਂ ਕੋਈ ਵੀਹ ਸਾਲ ਪਹਿਲਾਂ ਹੀ ਅਸੀਂ ਜਾਣ ਜਾਵਾਂਗੇ। ਉਸ ਸਮੇਂ ਅਸੀਂ ਇਸ ਪਿੰਡ ਦੀ ਦਿਸ਼ਾ ਬਦਲਣ ਲਈ ਕੋਈ ਨਾ ਕੋਈ ਉਪਰਾਲਾ ਕਰਨ ਦੀ ਸਥਿਤੀ ਵਿੱਚ ਹੋਵਾਂਗੇ। ਆਤੰਕੀ ਅਫ਼ਵਾਹਾਂ ਫੈਲਾਉਣ ਵਾਲੇ ਸਿਰਫ਼ ਇਸ ਤਰ੍ਹਾਂ ਦਾ ਕੋਈ ਤੀਰ ਤੁੱਕਾ ਮਾਰ ਸਕਦੇ ਹਨ। ਇਨ੍ਹਾਂ ਵਿੱਚ ਕੁਝ ਜੋਤਿਸ਼ੀ ਵੀ ਸ਼ਾਮਲ ਹਨ। ਇਸ ਲਈ ਕੋਈ ਚਿੰਤਾ ਦੀ ਗੱਲ ਨਹੀਂ। ਪ੍ਰਚਾਰੇ ਜਾ ਰਹੇ ਝੂਠ ਨੂੰ ਅਸਲੀਅਤ ਦਾ ਜਾਮਾ ਪਾਉਣ ਵਾਲੀਆਂ ਫਿਲਮਾਂ ਤੇ ਪ੍ਰਚਾਰ ਉੱਪਰ ਪੈਸਾ ਬਰਬਾਦ ਕਰਨ ਤੋਂ ਬਚੋ। ਡਰਨ ਵਾਲੀ ਉੱਕਾ ਹੀ ਕੋਈ ਗੱਲ ਨਹੀਂ।

➢ ਮੈਂ ਜੋਤਿਸ਼ੀਆਂ ਨਾਲ ਅਕਸਰ ਪਲੇਟ ਫਾਰਮ ਸਾਂਝਾ ਕਰਨ ਤੋਂ ਟਲਦਾ ਹਾਂ। ਮੈਂ ਸਪੱਸ਼ਟ ਕਹਿਣਾ ਚਾਹੁੰਦਾ ਹਾਂ ਕਿ ਗ੍ਰਹਿਆਂ ਬਾਰੇ ਜਾਣਨ ਦੀ ਉਤਸੁਕਤਾ ਅਤੇ ਇਸ ਦੇ ਜ਼ਿੰਦਗੀ ਤੇ ਪ੍ਰਭਾਵ ਯਾਨੀ ਜੋਤਿਸ਼ ਦੀ ਸ਼ੁਰੂਆਤ ਇੱਕੋ ਸਮੇਂ ਹੋਈ ਪਰ ਹੌਲੀ-ਹੌਲੀ ਜੋਤਿਸ਼ ਕੁਰਾਹੇ ਪੈ ਗਿਆ। ਇਹ ਵਿਗਿਆਨ ਨਹੀਂ ਹੈ। ਇਹ ਲੋਕਾਂ ਦੀ ਅਸੁਰੱਖਿਆ ਨੂੰ ਆਪਣਾ ਸ਼ਿਕਾਰ ਬਣਾਉਂਦਾ ਹੈ। ਜਦੋਂ ਮੈਂ ਵਿਗਿਆਨ ਦੀਆਂ ਸਫਲਤਾਵਾਂ ਦਾ ਜ਼ਿਕਰ ਕਰਦਿਆਂ ਇਹ ਸਵੀਕਾਰ ਕਰਦਾ ਹਾਂ ਕਿ ਬਹੁਤ ਕੁਝ ਹੈ ਜੋ ਅਜੇ ਸਾਇੰਸ ਨੇ ਨਹੀਂ ਜਾਣਿਆ ਤਾਂ ਇਸ ਦਾ ਅਰਥ ਇਹ ਨਹੀਂ ਕਿ ਕਿਸੇ ਹੋਰ ਨੇ ਸਭ ਕੁਝ ਜਾਣ ਲਿਆ ਜਾਂ ਇਹ ਪੁਰਾਣੇ ਸਮਿਆਂ ਵਿੱਚ ਜਾਣ ਲਿਆ ਗਿਆ ਸੀ। ਹਾਂ, ਬਹੁਤ ਸਮਾਂ ਪਹਿਲਾਂ ਸਾਡਾ ਸ਼ਾਨਦਾਰ ਸਭਿਆਚਾਰ ਸੀ। ਜਦੋਂ ਸਾਡੇ ਵਿਚਾਰਾਂ ਦੀ ਮਾਰ ਸਿਫ਼ਰ ਤੋਂ ਅਨੰਤ ਤੱਕ ਸੀ ਪਰ ਇਹ ਕਹਿਣਾ ਬਿਲਕੁਲ ਬੇਤੁਕਾ ਹੋਵੇਗਾ ਕਿ ਉਸ ਸਮੇਂ ਅੱਜ ਦੀ ਸਾਇੰਸ ਦੁਆਰਾ ਹਾਸਲ ਜਾਣਕਾਰੀ ਦਾ ਵੱਡਾ ਹਿਸਾ ਜਾਣਿਆ ਜਾ ਚੁੱਕਾ ਸੀ। ਨਵੀਆਂ ਖੋਜਾਂ ਦੇ ਸਨਮੁੱਖ਼ ਵਿਗਿਆਨੀ ਨਿਮਰਤਾ ਸਹਿਤ ਇਹ ਸਵੀਕਾਰ ਕਰਦੇ ਹਨ ਕਿ ਅਜੇ ਕਈ ਮਹੱਤਵਪੂਰਨ ਖ਼ੇਤਰ ਹਨ ਜਿਨ੍ਹਾਂ ਬਾਰੇ ਅਗਿਆਨਤਾ ਬਣੀ ਹੋਈ ਹੈ ਪਰ ਇਹ ਵੀ ਸੱਚ ਹੈ ਕਿ ਪਰਖੀ ਹੋਈ ਜਾਣਕਾਰੀ ਵਿੱਚ ਅਚੰਭਾਪੂਰਨ ਵਾਧਾ ਹੋਇਆ ਹੈ। ਇਹ ਸਭ ਜੋਤਿਸ਼ ਰਾਹੀਂ ਨਹੀਂ ਕੀਤਾ ਜਾ ਸਕਦਾ। ਮੈਂ ਭਾਰਤ ਦੀਆਂ ਦੋ ਮੁੱਖ ਮੁਸ਼ਕਲਾਂ ਸਮਝਦਾ ਹਾਂ, ਜਿਨ੍ਹਾਂ ਨੇ ਸਾਨੂੰ ਚਿੱਕੜ ਵਿੱਚ ਫਸਾ ਰੱਖਿਆ ਹੈ। ਉਹ ਹਨ: ਜਾਤ ਪਾਤ ਤੇ ਜੋਤਿਸ਼। ਸਾਨੂੰ ਇਨ੍ਹਾਂ ਤੋਂ ਛੁਟਕਾਰਾ ਪਾਉਣਾ ਹੀ ਹੋਵੇਗਾ। ਕੁਝ ਅਰਸਾ ਪਹਿਲਾਂ ਅਜਿਹੇ ਯਤਨਾਂ ਨੂੰ ਅਸੀਂ ਵਿਗਿਆਨਕ ਚੇਤਨਾ ਦੇ ਵਿਕਾਸ ਦਾ ਨਾਂ ਦਿੱਤਾ ਸੀ ਪਰ ਲਗਦਾ ਹੈ ਕਿ ਹੁਣ ਅਸੀਂ ਉਨ੍ਹਾਂ ਸਰਕਾਰੀ ਹੁਕਮਾਂ ਨੂੰ ਵੀ ਭੁਲਾ ਦਿੱਤਾ ਹੈ। ✲ *ਅਨੁਵਾਦ: ਜਸਵੰਤ ਮੁਹਾਲੀ 98555-30721*

## ਸੈੱਲ ਵਿੱਚ ਬਿਜਲੀ ਸਵਿੱਚ ਕਿਵੇਂ ਬੰਦ ਹੁੰਦੀ ਹੈ ਤੇ ਕਿਵੇਂ ਚਾਲੂ

ਸਾਇੰਸਦਾਨਾਂ ਨੇ ਪਤਾ ਲਗਾ ਲਿਆ ਹੈ ਕਿ ਸੈੱਲਾਂ ਵਿੱਚ ਬਿਜਲੀ ਪ੍ਰਵਾਹ ਪੋਟਾਸ਼ੀਅਮ ਚੈਨਲਾਂ ਵੱਲੋਂ ਫਿਜੀਆਲੋਜੀਕਲ ਸਿਗਨਲ ਮਿਲਣ ਤੇ ਅਨੁਆਈ ਗੇਟਾਂ ਨੂੰ ਬੰਦ ਕਰਨ ਅਤੇ ਖੋਲ੍ਹਣ ਨਾਲ ਹੁੰਦਾ ਹੈ। ਇਹ ਖੋਜ, ਵਾਲਟਰ ਐਂਡ ਐਲੀਜ਼ਾ ਹਾਲ ਇਨਸਟੀਚਿਊਟ ਹਾਲ ਵਿੱਚ ਸਾਇੰਸਦਾਨਾਂ ਦੀ ਇੱਕ ਅੰਤਰ-ਰਾਸ਼ਟਰੀ ਟੀਮ ਵੱਲੋਂ ਕੀਤੀ ਗਈ ਹੈ।

## ਮੋਬਾਇਲ ਫੋਨਾਂ ਲਈ ਪ੍ਰਿੰਟਰ

ਹੁਣ ਤੱਕ ਮੋਬਾਇਲ ਫ਼ੋਨ ਤੇ ਇੰਟਰਨੈੱਟ ਅਤੇ ਦਰਸਤਾਵੇਜ ਲਿਖਣ ਵਾਲੇ ਸਾਫ਼ਟਵੇਅਰ ਵਰਤਣ ਵਾਲਿਆਂ ਲਈ ਪ੍ਰਿੰਟ ਲੈਣੇ ਮੁਸ਼ਕਲ ਹੁੰਦੇ ਸਨ। ਪਰ ਹੁਣ ਪ੍ਰਿੰਟਰ ਬਨਾਉਣ ਵਾਲੀ ਐਚ.ਪੀ. ਕੰਪਨੀ ਨੇ ਇੱਕ ਅਜਿਹਾ ਪ੍ਰਿੰਟਰ ਬਣਾਉਣ ਦਾ ਦਾਅਵਾ ਕੀਤਾ ਹੈ ਜਿਸ ਨੂੰ ਮੋਬਾਇਲ ਫ਼ੋਨ ਰਾਹੀਂ ਹਦਾਇਤਾਂ ਦੇ ਕੇ ਪ੍ਰਿੰਟ ਲਏ ਜਾ ਸਕਣਗੇ।

## ਹੋ ਸਕਦੈ ਸੈਟਰਨ ਗ੍ਰਹਿ ਦੇ ਟਾਇਟਨ ਚੰਦਰਮਾਂ ਉੱਪਰ ਜੀਵਨ ਹੋਵੇ

ਅਮਰੀਕੀ ਖ਼ਗੋਲ ਏਜੰਸੀ ਨਾਸਾ ਨੇ ਇਸ ਗੱਲ ਦੀ ਸੰਭਾਵਨਾ ਜਤਾਈ ਹੈ ਕਿ ਸੈਟਰਨ ਗ੍ਰਹਿ ਦੇ ਟਾਇਟਨ ਚੰਦਰਮਾਂ ਉੱਪਰ ਜੀਵਨ ਹੋਣ ਦੀਆਂ ਸੰਭਾਵਨਾਵਾਂ ਮੌਜੂਦ ਹਨ। ਟਾਇਟਨ ਦੀ ਸਤਹਿ ਉੱਪਰ ਲਗਾਤਾਰ ਅਜਿਹੇ ਰਸਾਇਣਿਕ ਬਦਲਾਓ ਹੋ ਰਹੇ ਹਨ ਜਿਸ ਤੋਂ ਇਹ ਸਿੱਟਾ ਕੱਢਿਆ ਜਾ ਸਕਦਾ ਹੈ ਕਿ ਟਾਇਟਨ ਚੰਦਰਮਾ ਉੱਪਰ ਮੀਥੇਨ ਗੈਸ ਤੇ ਆਧਾਰਿਤ ਜੀਵਨ ਹੋ ਸਕਦੈ, ਜਿਸ ਤਰ੍ਹਾਂ ਧਰਤੀ ਉੱਪਰ ਪਾਣੀ ਅਧਾਰਿਤ ਜੀਵਨ ਹੈ। ਇਹ ਖੋਜ ਦੋ ਅਲੱਗ-ਅਲੱਗ ਅਧਿਐਨਾਂ ਦਾ ਸਿੱਟਾ ਹੈ।

## ਆਟਿਜਮ ਦਾ ਜਨੈਟਿਕ ਟ੍ਰਾਈਗਰ ਲੱਭਿਆ

ਆਟਿਜਮ, ਉਹ ਦਿਮਾਗੀ ਸਮੱਸਿਆ ਹੈ ਜਿਸ ਵਿੱਚ ਬੱਚੇ ਦਾ ਵਿਕਾਸ ਆਮ ਵਾਂਗ ਨਹੀਂ ਹੁੰਦਾ। ਆਮ ਤੌਰ 'ਤੇ ਇਸ ਦਾ ਪਤਾ 2-3 ਸਾਲਾਂ ਦੀ ਉਮਰ ਹੋਣ 'ਤੇ ਪਤਾ ਲੱਗਣਾ ਸ਼ੁਰੂ ਹੁੰਦਾ ਹੈ। ਬੱਚਾ ਆਪਣੇ ਨਾਂ ਸੁਣਨ ਤੇ ਕੋਈ ਪ੍ਰਤੀਕਿਰਿਆ ਨਹੀਂ ਕਰਦਾ, ਆਮ ਬੱਚਿਆਂ ਵਾਂਗ ਦੇਖ ਕੇ ਮੁਸਕਰਾਉਂਦਾ ਨਹੀਂ ਅਤੇ ਅੱਖ ਨਾਲ ਅੱਖ ਨਹੀਂ ਮਿਲਾਉਂਦਾ। ਵੱਡਾ ਹੋ ਕੇ ਆਪਣੇ ਆਪ ਵਿੱਚ ਮਸਤ ਰਹਿੰਦਾ ਹੈ। ਵੱਡਾ ਹੋ ਕੇ ਵੀ ਉਹ ਪੂਰੀ ਤਰ੍ਹਾਂ ਸੁਤੰਤਰ ਰੂਪ ਵਿੱਚ ਨਹੀਂ ਵਿਚਰ ਸਕਦਾ। ਪੱਛੜੇ ਦੇਸ਼ਾਂ ਨਾਲੋਂ ਵਿਕਸਿਤ ਦੇਸ਼ਾਂ ਵਿੱਚ ਆਟਿਜਮ ਗ੍ਰਸਤ ਲੋਕਾਂ ਦੀ ਗਿਣਤੀ ਬਹੁਤ ਜ਼ਿਆਦਾ ਹੈ। ਅੱਜ ਤੱਕ ਇਸ ਦੇ ਕਾਰਨਾਂ ਬਾਰੇ ਪੂਰਾ ਪਤਾ ਨਹੀਂ ਸੀ। ਕੁਝ ਲੋਕ ਇਸ ਨੂੰ ਵੈਕਸੀਨਾ ਖਾਸ ਕਰਕੇ ਐੱਮ.ਐੱਮ.ਆਰ. (MMR) ਵੈਕਸੀਨ ਦੀ ਉਪਜ ਮੰਨਦੇ ਹਨ ਪਰ ਦੂਸਰਿਆਂ ਦਾ ਤਰਕ ਸੀ ਕਿ ਫਿਰ ਇਹ ਘੱਟ ਵਿਕਸਿਤ ਦੇਸ਼ਾਂ ਵਿੱਚ ਕਿਉਂ ਨਹੀਂ, ਭਾਵੇਂ ਕਿ ਵੈਕਸੀਨਾ ਤਾਂ ਉਥੇ ਵੀ ਵਰਤੀਆਂ ਜਾਂਦੀਆਂ ਹਨ। ਨੇਚਰ ਮੈਗਜ਼ੀਨ ਵਿੱਚ ਛਪੀ ਇੱਕ ਰਿਪੋਰਟ ਮੁਤਾਬਿਕ ਚਿਲਡਰਨ ਹਸਪਤਾਲ, ਕਨੈਡਾ ਦੇ ਡਾ: ਸਟੀਫਨ ਸਚੇਰਰ ਨੇ ਕਿਹਾ ਹੈ ਕਿ ਇਸ ਬੀਮਾਰੀ ਦਾ ਜਨੈਟਿਕ ਕਾਰਨ ਲੱਭ ਗਿਆ ਹੈ ਜਿਸ ਨਾਲ ਆਉਂਦੇ ਸਮੇਂ ਵਿੱਚ ਇਸ ਰੋਗ ਦੇ ਇਲਾਜ਼ ਲਈ ਨਵੀਂਆਂ ਦਵਾਈਆਂ ਲੱਭਣ ਅਤੇ ਆਟਿਜਮ ਤੋਂ ਪ੍ਰਭਾਵਤ ਬੱਚਿਆਂ ਦਾ ਜਲਦੀ ਪਤਾ ਲਾ ਕੇ ਸਮੇਂ ਸਿਰ ਇਲਾਜ/ਮੱਦਦ ਸੰਭਵ ਹੋਵੇਗੀ।

## ਲੈਬਾਰਟਰੀ ਵਿੱਚ ਬਣਾਇਆ ਗਿਆ ਖ਼ੂਨ ਹੁਣ ਬਿਲਕੁਲ ਅਸਲੀ ਵਰਗਾ!

ਜੰਗ ਵਿੱਚ ਜ਼ਖ਼ਮੀ ਹੋਏ ਫੌਜ਼ੀਆਂ ਨੂੰ ਹਸਪਤਾਲ ਵਿੱਚ ਲਿਆਇਆ ਜਾਂਦਾ ਹੈ ਤਾਂ ਉੱਥੇ ਉਹਨਾਂ ਲਈ ਖੂਨ ਦੀ ਡਾਢੀ ਕਈ ਮਹਿਸੂਸ ਕੀਤੀ ਜਾਂਦੀ ਹੈ। ਇਕ ਜ਼ਖ਼ਮੀ ਫੌਜ਼ੀ ਨੂੰ ਔਸਤਨ 6 ਬੋਤਲਾਂ ਖ਼ੂਨ ਦੀਆਂ ਚਾਹੀਦੀਆਂ ਹੁੰਦੀਆਂ ਹਨ ਪਰ ਇਹਨਾਂ ਦਾ ਪ੍ਰਬੰਧ ਕਰਨਾ ਸੌਖਾ ਨਹੀਂ ਹੁੰਦਾ। ਸਾਰੇ ਪਾਸੇ ਖ਼ੂਨ ਦਾਨ ਦੀਆਂ ਅਪੀਲਾਂ ਭੇਜੀਆਂ ਜਾਂਦੀਆਂ ਹਨ।

ਪਰ ਹੁਣ ਸਾਇੰਸਦਾਨਾਂ ਨੇ ਇੱਕ 'ਨਕਲੀ' ਖ਼ੂਨ ਬਣਾ ਲਿਆ ਹੈ ਜੋ ਲਗਭਗ ਪੂਰੀ ਤਰ੍ਹਾਂ ਕੁਦਰਤੀ ਖ਼ੂਨ ਨਾਲ ਮਿਲਦਾ-ਜੁਲਦਾ ਹੈ। ਅਮਰੀਕੀ ਫ਼ੌਜ਼ੀ ਕਮਾਨ, ਪੈਂਟਾਗਨ, ਬੜੀ ਦੇਰ ਤੋਂ ਆਪਣੇ ਖੋਜ-ਕੇਂਦਰਾਂ ਰਾਹੀਂ, ਇਹ ਨਕਲੀ ਖ਼ੂਨ ਬਣਾਉਣ ਦਾ ਯਤਨ ਕਰ ਰਹੀ ਸੀ। 2008 ਵਿੱਚ 'ਡਾਰਪਾ' ਪ੍ਰੋਗਰਾਮ ਸ਼ੁਰੂ ਕੀਤਾ ਗਿਆ ਜਿਸ ਅਧੀਨ ਨਕਲੀ ਖ਼ੂਨ ਤਿਆਰ ਕੀਤਾ ਜਾਣਾ ਸੀ। ਖ਼ੂਨ ਦੀਆਂ ਕਈ ਕਿਸਮਾਂ ਹੁੰਦੀਆਂ ਹਨ ਤੇ ਹਸਪਤਾਲਾਂ ਵਿੱਚ ਵੀ ਮਰੀਜ਼ਾਂ ਨੂੰ ਪੁੱਛਿਆ ਜਾਂਦਾ ਹੈ ਕਿ ਉਹਨਾਂ ਦੇ ਖ਼ੂਨ ਦਾ ਗਰੁੱਪ ਕਿਹੜਾ ਹੈ। ਉਸੇ ਗਰੁੱਪ ਦਾ ਖ਼ੂਨ ਉਸ ਮਰੀਜ਼ ਨੂੰ ਦਿੱਤਾ ਜਾ ਸਕਦਾ ਹੈ, ਦੂਜੇ ਗਰੁੱਪ ਦਾ ਨਹੀਂ। 'ਡਾਰਪਾ' ਪ੍ਰੋਗਰਾਮ ਅਧੀਨ, ਸਭ ਤੋਂ ਵੱਧ ਲੋੜ ਪੈਣ ਵਾਲਾ ਓ-ਨੈਗੇਟਿਵ ਗਰੁੱਪ ਖ਼ੂਨ (ਨਕਲੀ) ਤਿਆਰ ਕੀਤਾ ਗਿਆ ਹੈ।

ਇਹ ਨਕਲੀ ਖ਼ੂਨ ਤਿਆਰ ਕਿਥੋਂ ਕੀਤਾ ਜਾਂਦਾ ਹੈ ? ਸਾਇੰਸਦਾਨਾਂ ਨੇ ਮਨੁੱਖੀ ਸਰੀਰ ਦੀਆਂ ਸਾਰੀਆਂ ਲੋੜਾਂ ਅਤੇ ਬਿਮਾਰੀਆਂ ਦਾ ਇਲਾਜ, ਬੱਚਾ ਪੈਦਾ ਹੋਣ ਸਮੇਂ ਦੇ ਉਸ ਨਾੜੂ



'ਚੋਂ ਲੱਭਣਾ ਸ਼ੁਰੂ ਕੀਤਾ ਹੋਇਆ ਹੈ ਜੋ ਬੱਚੇ ਨੂੰ ਮਾਂ ਨਾਲ, ਪੇਟ ਵਿੱਚ ਜੋੜੀ ਰੱਖਦਾ ਹੈ ਤੇ ਜਨਮ ਮਗਰੋਂ, ਜਿਸ ਨੂੰ ਡਾਕਟਰ ਕੱਟ ਲੈਂਦੇ ਹਨ। ਉਸ ਨਾੜੂ 'ਚੋਂ ਹੀ ਕੈਂਸਰ ਸਮੇਤ, ਕਈ ਭਿਆਨਕ ਰੋਗਾਂ ਦੇ ਇਲਾਜ ਲੱਭੇ ਜਾ ਰਹੇ ਹਨ। ਹੁਣ ਤਾਂ ਅਜਿਹੇ ਬੈਂਕ ਵੀ ਬਣ ਗਏ ਹਨ ਜਿਨ੍ਹਾਂ ਵਿੱਚ ਨਾੜੂ ਨੂੰ ਸੰਭਾਲ ਕੇ ਰੱਖਣ ਦੇ ਪ੍ਰਬੰਧ ਕੀਤੇ ਗਏ ਹਨ ਤਾਂ ਕਿ ਬੱਚਾ ਜਦੋਂ ਨਾੜੂ ਵਿੱਚੋਂ ਲੱਭ ਲਿਆ ਜਾਵੇ। ਕੁਦਰਤ ਨੇ ਨਾੜੂ ਵਿੱਚ, ਮਨੁੱਖੀ ਸਰੀਰ ਦੀਆਂ, 50 ਸਾਲ ਬਾਅਦ ਹੋਣ ਵਾਲੀਆਂ ਬੀਮਾਰੀਆਂ ਦੇ ਇਲਾਜ ਵੀ ਭਰੇ ਹੋਏ ਹੁੰਦੇ ਹਨ ਭਾਵੇਂ ਕਿ ਨਾੜੂ ਨੂੰ ਕੱਟ ਕੇ ਹੁਣ ਤੱਕ ਸੁੱਟ ਹੀ ਦਿੱਤਾ ਜਾਂਦਾ ਸੀ ਜਾਂ ਜ਼ਮੀਨ ਹੇਠ ਦੱਬ ਦਿੱਤਾ ਜਾਂਦਾ ਸੀ।

ਅਮਰੀਕੀ ਸਾਇੰਸਦਾਨਾਂ ਨੇ ਵੀ ਇਸੇ ਨਾੜੂ ਵਿੱਚੋਂ ਸੈੱਲ ਲੈ ਕੇ, ਨਕਲੀ ਖ਼ੂਨ ਤਿਆਰ ਕੀਤਾ ਹੈ। ਮਤਲਬ ਕਿ ਖ਼ੂਨ ਤਾਂ ਅਸਲੀ ਹੀ ਹੈ, ਭਾਵੇਂ ਉਹ ਸਰੀਰ ਵਿੱਚੋਂ, ਤਿਆਰ ਰੂਪ ਵਿੱਚ ਨਹੀਂ ਲਿਆ ਗਿਆ ਹੁੰਦਾ। ਸਰੀਰ ਅੰਦਰ, ਇਹਨਾਂ ਸੈੱਲਾਂ ਰਾਹੀਂ, ਕੁਦਰਤ ਅਸਲੀ ਖ਼ੂਨ ਤਿਆਰ ਕਰਦੀ ਹੈ ਤੇ ਸਰੀਰ ਦੇ ਬਾਹਰ, ਸਾਇੰਸਦਾਨ, ਨਾੜੂ ਦੇ ਸੈੱਲਾਂ ਨੂੰ ਵਰਤ ਕੇ ਹੀ, ਨਕਲੀ ਖ਼ੂਨ ਤਿਆਰ ਕਰਨ ਵਿੱਚ ਕਾਮਯਾਬ ਹੋ ਗਏ ਹਨ। ਇਕ ਨਾੜੂ ਦੇ ਸੈੱਲ ਵਰਤ ਕੇ ਲਗਭਗ 20 ਬੋਤਲਾਂ ਖ਼ੂਨ ਦੀਆਂ ਤਿਆਰ ਕੀਤੀਆਂ ਜਾ ਸਕਦੀਆਂ ਹਨ। ਨਕਲੀ ਖ਼ੂਨ ਦੀ ਪ੍ਰਵਾਨਗੀ ਦੇਣ ਲਈ ਰਿਪੋਰਟ, ਅਮਰੀਕੀ ਸਰਕਾਰ ਨੂੰ ਭੇਜ ਦਿੱਤੀ ਗਈ ਹੈ।

## ਹੁਣ ਨੱਕ ਨਾਲ ਹੀ ਲਿਖ ਸਕਦੇ ਹਨ ਦਿਮਾਗ਼ੀ ਤੌਰ 'ਤੇ ਅਪੰਗ ਵਿਅਕਤੀ!

ਸਾਡੇ ਸਰੀਰ ਦੇ ਅੰਗ ਜੋ ਵੀ ਕੰਮ ਕਰਦੇ ਹਨ, ਉਸ ਕੰਮ ਨੂੰ ਕਰਨ ਦਾ ਹੁਕਮ ਸਾਡਾ ਦਿਮਾਗ ਦੇਂਦਾ ਹੈ। ਜਿਹੜਾ ਦਿਮਾਗ 'ਖ਼ਰਾਬ' ਹੋ ਗਿਆ ਹੋਵੇ ਤੇ ਸੋਚਦ ਦੇ ਕਾਬਲ ਨਾ ਰਹਿ ਗਿਆ ਹੋਵੇ, ਉਹ ਸਰੀਰ ਦੇ ਅੰਗਾਂ ਨੂੰ ਹੁਕਮ ਨਹੀਂ ਦੇ ਸਕਦਾ ਤੇ ਉਹ ਅੰਗ ਕੰਮ ਕਰਨੋਂ ਰਹਿ ਜਾਂਦੇ ਹਨ। ਦਿਲ ਦੇ ਦੌਰੇ ਵਾਂਗ, ਦਿਮਾਗ ਦੇ 'ਸਟਰੋਕ' ਕਾਰਨ ਵੀ ਦਿਮਾਗ਼ ਹੁਕਮ ਦੇਣੇ ਬੰਦ ਕਰ ਦੇਂਦਾ ਹੈ ਤੇ ਇਸ ਨਾਲ ਸਰੀਰ ਬੇਕਾਰ ਹੋ ਕੇ ਰਹਿ ਜਾਂਦਾ ਹੈ।

ਇਜ਼ਰਾਈਲੀ ਡਾਕਟਰਾਂ ਨੇ ਇੱਕ ਅਜਿਹਾ ਯੰਤਰ ਤਿਆਰ ਕੀਤਾ ਹੈ ਜਿਸ ਨੂੰ ਤਾਲੂ ਦੇ ਉੱਪਰ ਫਿੱਟ ਕਰ ਦਿੱਤਾ ਜਾਂਦਾ ਹੈ। ਹੁਣ ਦਿਮਾਗੀ ਤੌਰ 'ਤੇ ਨਕਾਰਾ ਹੋ ਚੁੱਕਾ ਵਿਅਕਤੀ, ਆਪਣੇ ਨੱਕ ਰਾਹੀਂ, ਹਵਾ ਅੰਦਰ ਬਾਹਰ ਕੱਢਦਾ ਹੈ ਤਾਂ ਉਸ ਦੇ ਤਾਲੂ ਵਿੱਚ ਫਿੱਟ ਕੀਤਾ ਯੰਤਰ, ਦਿਮਾਗ ਨੂੰ ਛੋਟੇ ਛੋਟੇ ਹੁਕਮ ਜਾਰੀ ਕਰਨ ਲਈ ਤਿਆਰ ਕਰ ਦੇਂਦਾ ਹੈ। ਇਸ ਤਰ੍ਹਾਂ ਦੇ ਇੱਕ ਦਿਮਾਗੀ ਤੌਰ 'ਤੇ ਨਕਾਰਾ ਹੋ ਚੁੱਕੇ ਮਰੀਜ਼ ਨੇ, ਇਸ ਯੰਤਰ ਦੀ ਮੱਦਦ ਨਾਲ, ਪਹਿਲੀ ਵਾਰ, ਆਪਣੇ ਘਰਦਿਆਂ ਨੂੰ ਇੱਕ ਚਿੱਠੀ ਵੀ ਲਿਖ ਦਿੱਤੀ। ਇਹ ਯੰਤਰ, 'ਦਿਮਾਗ਼-ਬਦਲੀ' ਅਥਵਾ ਖ਼ਰਾਬ ਦਿਮਾਗ ਕੱਢ ਕੇ ਉਸ ਦੀ ਥਾਂ ਕਿਸੇ ਮਰ ਚੁੱਕੇ ਵਿਅਕਤੀ ਦਾ ਦਿਮਾਗ ਲਗਾ ਦੇਣ ਮਗਰੋਂ ਵਾਲੀ ਹਾਲਤ ਤਾਂ ਪੈਦਾ ਨਹੀਂ ਕਰ ਸਕਦਾ ਪਰ ਛੋਟੇ-ਮੋਟ ਕੰਮ ਜ਼ਰੂਰ ਕਰਵਾ ਦੇਂਦਾ ਹੈ ਜਿਵੇਂ ਨੱਕ ਨਾਲ ਸੁੰਘ ਕੇ, ਉਹ ਕੰਪਿਊਟਰ ਚਲਾ ਸਕਦਾ ਹੈ ਤੇ ਇਸ ਵਿਚੋਂ, ਆਪਣੀ ਪਸੰਦ ਦੇ ਪ੍ਰੋਗਰਾਮ ਲੱਭ ਸਕਦਾ ਹੈ। ਉਹ ਚਾਹੇ ਤਾਂ ਪਹੀਆਂ ਵਾਲੀ ਕੁਰਸੀ ਚਲਾ ਕੇ, ਏਧਰ-ਉੱਧਰ ਵੀ ਜਾ ਸਕਦਾ ਹੈ।

ਇਜ਼ਰਾਈਨ ਦੇ ਵੀਜ਼ਬਾਲ ਇੰਸਟੀਚਿਊਟ ਦੇ ਡਾ: ਨੋਅਮ ਸੋਬੇਲ ਦਾ ਕਹਿਣਾ ਹੈ ਕਿ 'ਸਟਰੋਕ' ਕਾਰਨ ਜਿਨ੍ਹਾਂ ਮਰੀਜ਼ਾਂ ਦੇ ਦਿਮਾਗ ਦੇ ਉਸ ਹਿੱਸੇ ਨੂੰ 'ਤਾਲਾ ਲੱਗ ਗਿਆ ਹੁੰਦਾ ਹੈ' ਜੋ ਹੁਕਮ ਦਿੰਦਾ ਹੈ, ਉਹਨਾਂ ਲਈ ਇਹ ਯੰਤਰ ਬੜਾ ਲਾਭਕਾਰੀ ਸਿੱਧ ਹੋ ਰਿਹਾ ਹੈ। ਇਸ ਯੰਤਰ ਦੀ ਮੱਦਦ ਨਾਲ, ਕਈ ਮਰੀਜ਼ਾਂ ਨੇ, ਬੜੇ ਲੰਮੇ ਮਗਰੋਂ, ਚਿੱਠੀਆਂ ਲਿਖ ਕੇ, ਆਪਣੇ ਅੰਦਰ ਡੱਕੇ ਹੋਏ ਪਿਆਰ ਦਾ ਪ੍ਰਗਟਾਵਾ ਕੀਤਾ। ਦਿਮਾਗ਼ ਉੱਤੇ ਹੋਏ ਬਿਮਾਰੀ ਦੇ ਹੱਲੇ ਕਾਰਨ, ਉਹ ਇਸ ਪਿਆਰ ਨੂੰ ਪ੍ਰਗਟ ਕਰਨ ਦੀ ਤਾਕਤ ਗਵਾ ਬੈਠੇ ਸਨ। ਯੰਤਰ ਫਿੱਟ ਕਰਨ ਮਗਰੋਂ ਵੀ, ਇਹਨਾਂ ਮਰੀਜ਼ਾਂ ਨੂੰ, ਹਵਾ ਅੰਦਰ ਲੈਣ ਤੇ ਬਾਹਰ ਕੱਢਣ ਜਾਂ ਨਿੱਛ ਮਾਰਨ ਦੀ ਜਾਂਚ ਸਿਖਾਉਣ ਵਿੱਚ ਕਾਫ਼ੀ ਸਮਾ ਲੱਗ ਜਾਂਦਾ ਹੈ ਕਿਉਂਕਿ ਦਿਮਾਗ ਕੰਮ ਨਹੀਂ ਕਰ ਰਿਹਾ ਹੁੰਦਾ। ਦਿਮਾਗ ਦਾ ਥੋੜਾ ਜਿਹਾ ਭਾਗ, ਕੰਮ ਉਦੋਂ ਹੀ ਕਰੇਗਾ ਜਦੋਂ ਸੁੰਘਣ ਦੀ ਕਿਰਿਆ ਕਰਕੇ, ਯੰਤਰ ਨੂੰ ਕੰਮ ਕਰਨ ਲਾਇਆ ਜਾਏਗਾ। ਪਰ ਇੱਕ ਵਾਰ ਉਹ ਸੁੰਘਣ ਦੀ ਕਿਰਿਆ ਕਰਨੀ ਸਿੱਖ ਜਾਂਦੇ ਹਨ ਤਾਂ ਨਤੀਜੇ ਬੜੇ ਹੈਰਾਨ ਕਰਨ ਵਾਲੇ ਸਾਹਮਣੇ ਆਉਣ ਲੱਗਦੇ ਹਨ।

## ਵਿਟਾਮਿਲ ਬੀ6 ਘਟਾਉਂਦਾ ਹੈ ਕੈਂਸਰ ਦਾ ਖ਼ਤਰਾ

ਮੀਟ ਤੇ ਆਲੂਆਂ 'ਚ ਬਹੁਤਾਤ 'ਚ ਮਿਲਦੇ ਵਿਟਾਮਿਨ ਨਾਲ ਫੇਫੜਿਆਂ ਦੇ ਕੈਂਸਰ ਦਾ ਖਤਰਾ ਘਟਦਾ ਹੈ। ਸਿਗਰਟਨੋਸ਼ੀ ਕਾਰਨ 10 ਵਿੱਚੋਂ 8 ਨੂੰ ਫੇਫੜਿਆਂ ਦਾ ਕੈਂਸਰ ਹੁੰਦਾ ਹੈ। ਕਈ ਵਾਰ ਇਹ ਵੀ ਹੁੰਦਾ ਹੈ ਕਿ ਲੋਕ ਸਿਗਰਟਨੋਸ਼ੀ ਛੱਡ ਦਿੰਦੇ ਹਨ, ਪਰ ਉਹਨਾਂ ਨੂੰ ਫੇਫੜਿਆਂ ਦੇ ਕੈਂਸਰ ਦਾ ਖਤਰਾ ਬਣਿਆ ਰਹਿੰਦਾ ਹੈ। ਇੰਟਰਨੈਸ਼ਨਲ ਏਜੰਸੀ ਫਾਰ ਰਿਸਰਚ ਆਨ ਕੈਂਸਰ (ਆਈ.ਏ.ਆਰ.ਸੀ) ਦੇ ਖੋਜੀਆਂ ਨੇ ਕੈਂਸਰ ਤੇ ਖੁਰਾਕ ਵਿਚਾਲੇ ਸੰਬੰਧ 'ਤੇ ਕੰਮ ਕੀਤਾ ਹੈ। ਏਜੰਸੀ ਨੇ ਕੁਝ ਵਾਲੰਟੀਅਰਾਂ 'ਤੇ ਇਹ ਖੋਜ ਕਾਰਜ ਕੀਤਾ। 10 ਯੂਰਪੀ ਮੁਲਕਾਂ 'ਚੋਂ ਵਾਲੰਟੀਅਰ ਲਾਏ ਗਏ ਤੇ ਫੇਫੜਿਆਂ ਦੇ ਕੈਂਸਰ ਤੋਂ ਪੀੜਤ 900 ਮਰੀਜ਼ਾਂ ਦੀ 1800 ਦੇ ਕਰੀਬ ਉਹਨਾਂ ਲੋਕਾਂ ਨਾਲ ਤੁਲਨਾ ਕੀਤੀ ਗਈ। ਜਿਨ੍ਹਾਂ 'ਚ ਵਿਟਾਮਿਨ ਬੀ6 ਦੀ ਮਾਤਰਾ ਵਧੇਰੇ ਸੀ, ਉਹਨਾਂ 'ਚ ਫੇਫੜਿਆਂ ਦੇ ਕੈਂਸਰ ਦਾ ਖਤਰਾ ਅੱਧਾ ਪਾਇਆ ਗਿਆ।

❑❑ ਸ੍ਰੋਤ: ਇੰਟਰਨੈੱਟ

ਇੱਕ ਰਿਪੋਰਟ

# ਗੈਰ ਕਾਨੂੰਨੀ ਪੂਜਾ ਸਥਾਨ

ਧਰਮਾਂ ਦੇ ਵਪਾਰੀ ਗੈਰਕਾਨੂੰਨੀ ਢੰਗ ਨਾਲ, ਸੜਕਾਂ, ਗਲੀਆਂ, ਪਾਰਕਾਂ ਆਦਿ ਸਰਵਜਨਕ ਸਥਾਨਾਂ ਉੱਤੇ ਪੂਜਾ ਸਥਾਨ ਰੂਪੀ ਦੁਕਾਨਾਂ ਬਣਾ ਕੇ ਅੰਧਭਗਤਾਂ ਤੋਂ ਚੰਗੀ ਉਗਰਾਹੀ ਕਰਦੇ ਹਨ। ਜਿਸ ਵਿਰੁੱਧ ਸਖਤ ਰਵੱਈਆ ਅਪਣਾਉਂਦਿਆਂ ਦੇਸ਼ ਦੀ ਸਰਵ-ਉੱਚ ਨਿਆਂਇਕ ਸੰਸਥਾ ਸੁਪਰੀਮ ਕੋਰਟ ਵੱਲੋਂ ਅਜਿਹੀਆਂ ਥਾਂਵਾਂ ਉੱਪਰ ਨਵੀਆਂ ਉਸਾਰੀਆਂ ਉੱਤੇ ਪੂਰਨ ਰੂਪ ਵਿੱਚ ਪਾਬੰਦੀ ਲਗਾਉਣ ਦਾ ਫੈਸਲਾ ਇੱਕ ਸ਼ਲਾਘਾਯੋਗ ਕਦਮ ਹੈ। ਧਰਮ ਦੇ ਨਾਮ 'ਤੇ ਜ਼ਮੀਨ-ਜਾਇਦਾਦਾਂ ਉੱਪਰ ਕਬਜ਼ਾ ਕਰਨ ਵਾਲੇ ਧੰਦੇਬਾਜ ਜੋ ਹੁਣ ਤੱਕ ਸ਼ਾਇਦ ਇਹੀ ਸੋਚ ਰਹੇ ਹੋਣਗੇ ਕਿ ਰੱਬ ਅਤੇ ਉਸ ਤੱਕ ਪਹੁੰਚਾਉਣ ਦਾ ਰਸਤਾ ਦੱਸਣ ਵਾਲੇ ਉਨ੍ਹਾਂ ਤੋਂ ਉੱਪਰ ਹੋਰ ਕੋਈ ਨਹੀਂ ਹੈ। ਪਰ ਸੁਪਰੀਮ ਕੋਰਟ ਦੇ ਇਸ ਹੁਕਮ ਤੋਂ ਉਹ ਨਿਰਾਸ਼ ਹੋਣਗੇ। ਸੁਪਰੀਮ ਕੋਰਟ ਦੀ ਇੱਕ ਜਸਟਿਸ ਦਲਵੀਰ ਭੰਡਾਰੀ ਅਤੇ ਮੁਕੰਦ ਕੁਮਾਰ ਸ਼ਰਮਾਂ 'ਤੇ ਅਧਾਰਿਤ ਖੰਡਪੀਠ ਨੇ 29 ਸਤੰਬਰ, 2009 ਦੇ ਇੱਕ ਆਦੇਸ਼ ਵਿੱਚ ਕੇਂਦਰ ਸਰਕਾਰ ਅਤੇ ਰਾਜ ਸਰਕਾਰਾਂ ਨੂੰ ਹੁਕਮ ਦਿੰਦੇ ਹੋਏ ਕਿਹਾ ਸੀ ਕਿ ਸੜਕਾਂ, ਗਲੀਆਂ ਅਤੇ ਹੋਰ ਸਰਵਜਨਕ ਸਥਾਨਾਂ ਉੱਪਰ ਮੰਦਰ, ਮਸਜਿਦ, ਚਰਚ, ਗੁਰਦੁਆਰਾ ਸਹਿਤ ਕਿਸੇ ਵੀ ਸਮੂਹ ਦਾ ਪੂਜਾਸਥਾਨ ਨਹੀਂ ਬਣਨਾ ਚਾਹੀਦਾ। ਮੌਜੂਦਾ ਪੂਜਾ ਸਥਾਨਾਂ ਦੇ ਬਾਰੇ ਵਿੱਚ ਸਬੰਧਿਤ ਰਾਜ ਸਰਕਾਰਾਂ ਨੂੰ ਮਾਮਲਾ ਦਰ ਮਾਮਲਾ ਦੇ ਆਧਾਰ ਉੱਤੇ ਫੈਸਲਾ ਕਰਨਾ ਹੋਵੇਗਾ। ਸੁਪਰੀਮ ਕੋਰਟ ਦਾ ਇਹ ਹੁਕਮ, ਗੁਜਰਾਤ ਹਾਈਕੋਰਟ ਵੱਲੋਂ ਰਾਜ ਵਿੱਚ ਖੁੰਬਾਂ ਵਾਂਗ ਉੱਗ ਆਏ ਗੈਰਕਾਨੂੰਨੀ ਧਰਮ ਸਥਾਨਾਂ ਨੂੰ ਨਸ਼ਟ ਕਰਨ ਦੇ 2006 ਨੂੰ ਦਿੱਤੇ ਗਏ ਆਦੇਸ਼ ਬਾਰੇ ਕੇਂਦਰ ਸਰਕਾਰ ਵੱਲੋਂ ਕੀਤੀ ਗਈ ਅਪੀਲ ਦੀ ਸੁਣਵਾਈ ਦੌਰਾਨ ਸਾਹਮਣੇ ਆਇਆ ਹੈ। ਇਹ ਪਟੀਸ਼ਨ ਅਹਿਮਦਾਬਾਦ ਨਗਰ ਨਿਗਮ ਦੁਆਰਾ ਕਰਵਾਏ ਗਏ ਸਰਵੇਖਣ ਦਾ ਹਵਾਲਾ ਦਿੰਦਿਆਂ ਕਿ ਸ਼ਹਿਰ ਵਿੱਚ ਲਗਭਗ 1200 ਮੰਦਰ ਅਤੇ 250 ਮਸਜਿਦਾਂ ਗੈਰਕਾਨੂੰਨੀ ਤੌਰ ਉੱਤੇ ਕਬਜਾ ਕਰਕੇ ਬਣਾਈਆਂ ਗਈਆਂ ਹਨ, ਨੂੰ ਆਧਾਰ ਬਣਾਕੇ ਜਨਹਿੱਤ ਵਿੱਚ ਗੁਜਰਾਤ ਹਾਈਕੋਰਟ ਵਿੱਚ ਦਾਖਲ ਹੋਈ ਸੀ। ਜਿਸ ਵਿੱਚ ਕਿਹਾ ਸੀ ਕਿ ਇਸ ਨਾਲ ਆਉਣ ਜਾਣ ਵਾਲਿਆਂ ਨੂੰ ਮੁਸ਼ਕਿਲਾਂ ਪੇਸ਼ ਆਉਂਦੀਆਂ ਹਨ ਅਤੇ ਲੋਕਾਂ ਵਿੱਚ ਗੁੱਸਾ ਪੈਦਾ ਹੁੰਦਾ ਹੈ। ਜਿਸ 'ਤੇ ਗੁਜਰਾਤ ਹਾਈਕੋਰਟ ਨੇ ਰਾਜ ਦੇ ਸਾਰੇ ਨਗਰ ਨਿਗਮਾਂ, ਨਗਰਪਾਲਿਕਾਵਾਂ ਨੂੰ ਸਰਵਜਨਕ ਸਥਾਨਾਂ 'ਤੇ ਗੈਰਕਾਨੂੰਨੀ ਢੰਗ ਨਾਲ ਕਬਜ਼ਾ ਕਰਕੇ ਬਣਾਏ ਗਏ ਧਰਮਸਥਾਨਾਂ ਨੂੰ ਡੇਗ ਦੇਣ ਦਾ ਹੁਕਮ ਦਿੱਤਾ ਸੀ। ਹੁਕਮ ਦਾ ਪਾਲਣ ਸ਼ੁਰੂ ਹੋਇਆ ਤਾਂ ਵਡੋਦਰਾ ਸ਼ਹਿਰ ਵਿੱਚ ਕੁੱਝ ਮਸਜਿਦਾਂ ਨੂੰ ਗਿਰਾਉਣ ਦੇ ਵਿਰੁੱਧ ਫਿਰਕੂ ਤਣਾਅ ਦੇ ਹਲਾਤ ਪੈਦਾ ਹੋ ਗਏ। ਰਾਜ ਵਿੱਚ ਸੰਵੇਦਨਸ਼ੀਲ ਅਤੇ ਦੰਗਾ ਪ੍ਰਭਾਵਿਤ ਖੇਤਰਾਂ ਵਿੱਚ ਸੈਨਾ ਨੂੰ ਫਲੈਗ ਮਾਰਚ ਕਰਨਾ ਪਿਆ ਸੀ। ਤਾਂ ਕੇਂਦਰ ਸਰਕਾਰ ਨੇ ਦਖ਼ਲਅੰਦਾਜ਼ੀ ਕਰਕੇ ਸੁਪਰੀਮ ਕੋਰਟ ਵਿੱਚ ਅਪੀਲ ਪਾਉਂਦਿਆਂ ਕਿਹਾ ਕਿ 'ਇਹ ਨਾਗਰਿਕਾਂ ਦੀ ਸੁਰੱਖਿਆ ਅਤੇ ਕਾਨੂੰਨ ਵਿਵਸਥਾ ਦਾ ਮਾਮਲਾ ਹੈ। (ਇਹ ਕਿਵੇਂ ਕਹਿੰਦੇ ਕਿ ਇਹ ਉਹਨਾਂ ਦੇ ਆਪਣੇ ਲੋਕਾਂ ਦੇ ਧੰਦੇ ਦਾ ਮਾਮਲਾ ਹੈ।) ਮੰਦਰ ਜਾਂ ਮਸਜਿਦ ਡੇਗਣ ਨਾਲ ਵੱਡੇ ਪੈਮਾਨੇ ਉੱਤੇ ਫਿਰਕਿਆਂ ਦੀ ਸਦਭਾਵਨਾ ਵਿਗੜਨ ਦੀ ਆਸ਼ਾ ਹੈ, ਇਸ ਲਈ (ਗੈਰ-ਕਾਨੂੰਨੀ) ਧਰਮਸਥਾਨਾਂ ਨੂੰ ਬਗੈਰ ਕਿਸੇ ਵਰਗ ਦੀ 'ਸ਼ਰਧਾ' ਨੂੰ ਨੁਕਸਾਨ ਪਹੁੰਚਾਏ ਹਟਾਏ ਜਾਣਾ ਚਾਹੀਦਾ ਹੈ।

ਇਸਤੋਂ ਪਹਿਲਾਂ ਸੋਲਿਸਿਟਰ ਜਨਰਲ ਗੋਪਾਲ ਸੁਬਰਾਮਣੀਅਮ ਨੇ ਅਦਾਲਤ ਨੂੰ ਦੱਸਿਆ ਕਿ ਕੇਂਦਰ ਅਤੇ ਰਾਜਾਂ ਦੇ ਵਿੱਚ ਇਸ ਗੱਲ ਉੱਤੇ ਆਮ ਸਹਿਮਤੀ ਬਣ ਚੁੱਕੀ ਹੈ ਕਿ ਸਰਵਜਨਕ ਥਾਵਾਂ ਉੱਤੇ ਨਵੇਂ ਪੂਜਾਸਥਾਨਾਂ ਦੀ ਉਸਾਰੀ ਨਹੀਂ ਹੋਣੀ ਚਾਹੀਦੀ।

31 ਜੁਲਾਈ ਨੂੰ ਅਦਾਲਤ ਨੇ ਸੋਲਿਸਿਟਰ ਜਨਰਲ ਨੂੰ ਇਸ ਬਾਰੇ ਹਲਫ਼ਨਾਮਾ ਦਾਖ਼ਲ ਕਰਕੇ ਤਸੱਲੀਬਖਸ਼ ਅਮਲ ਕਰਨ ਨੂੰ ਕਿਹਾ ਸੀ ਕਿ ਸਰਵਜਨਿਕ ਸਥਾਨਾਂ ਉੱਤੇ ਕੋਈ ਵੀ ਮੰਦਿਰ, ਮਸਜਿਦ, ਚਰਚ ਜਾਂ ਗੁਰੂਦੁਆਰਾ ਆਦਿ ਨਹੀਂ ਬਣੇਗਾ।

ਅਦਾਲਤੇ ਦੇ ਸਖ਼ਤ ਆਦੇਸ਼ ਨੂੰ ਦੇਖਦੇ ਹੋਏ ਕੇਂਦਰ ਨੇ ਸਤੰਬਰ ਵਿੱਚ ਰਾਜਾਂ ਦੇ ਮੁੱਖ ਸਚਿਵਾਂ ਦੀ ਇਕ ਬੈਠਕ ਬੁਲਾਈ ਸੀ ਅਤੇ ਸਰਵਜਨਿਕ ਸਥਾਨਾਂ ਉੱਤੇ ਨਜਾਇਜ਼ ਪੂਜਾ ਸਥਾਨਾਂ ਦੀ ਉਸਾਰੀ ਉੱਤੇ ਰੋਕ ਲਗਾਉਣ ਦੇ ਲਈ ਇਕ ਰਾਇ ਕਾਇਮ ਕਰਨ ਦੀ ਕੋਸ਼ਿਸ਼ ਕੀਤੀ ਸੀ।

ਤਾਜ਼ੇ ਆਦੇਸ਼ ਵਿੱਚ ਅਦਾਲਤ ਨੇ ਸਾਰੇ ਜ਼ਿਲ੍ਹਾ ਕੁਲੈਕਟਰਾਂ ਨੂੰ ਆਪਣੇ ਖੇਤਰਾਂ ਦੀ ਸਥਿਤੀ ਰਾਜ ਦੇ ਮੁੱਖ ਸਚਿਵ ਤੱਕ ਚਾਰ ਹਫ਼ਤਿਆਂ ਦੇ ਅੰਦਰ ਪੇਸ਼ ਕਰਨ ਲਈ ਕਿਹਾ ਹੈ ਤਾਂ ਕਿ ਭਵਿੱਖ ਵਿੱਚ ਨਵੇਂ ਪੂਜਾ ਸਥਾਨਾਂ ਦੀ ਉਸਾਰੀ ਉੱਤੇ ਪੂਰੀ ਤਰ੍ਹਾਂ ਰੋਕ ਲੱਗ ਸਕੇ। ਹਾਲਾਂਕਿ ਅਜੇ ਆਖਰੀ ਫੈਸਲਾ ਆਉਣਾ ਬਾਕੀ ਹੈ ਪਰ ਦੇਸ਼ ਭਰ ਵਿੱਚ ਧਰਮ ਦੇ ਨਾਂ ਉੱਤੇ ਥਾਂ-ਥਾਂ ਖੁਲ੍ਹੀਆਂ ਇਹਨਾਂ ਦੁਕਾਨਾਂ ਦੇ ਮਾਲਕਾਂ ਵਿੱਚ ਘਬਰਾਹਟ ਹੈ। ਸੜਕਾਂ, ਗਲੀਆਂ, ਪਾਰਕ ਹੀ ਨਹੀਂ, ਥੋਕ ਵਿੱਚ ਹਜ਼ਾਰਾਂ ਏਕੜ ਜ਼ਮੀਨਾਂ ਹੜੱਪ ਕਰਕੇ ਧਰਮ ਦੇ ਧੰਦੇਬਾਜ਼ਾਂ ਨੇ ਵੱਡੇ-ਵੱਡੇ ਸ਼ਾਨਦਾਰ ਮੁਹੱਲਨੁਮਾ ਮੰਦਿਰ, ਮਸਜਿਦ, ਚਰਚ, ਗੁਰੂਦੁਆਰੇ ਆਦਿ ਬਣਾ ਲਏ ਹਨ। ਛੋਟੀਆਂ-ਛੋਟੀਆਂ ਦੁਕਾਨਾਂ ਵਿੱਚ ਵੀ ਲੱਖਾਂ ਦੇ ਵਾਰੇ ਨਿਆਰੇ ਹਨ। 2001 ਦੀ ਜਨਗਣਨਾ ਦੇ ਅਨੁਸਾਰ ਦੇਸ਼ ਵਿੱਚ ਲੱਗਭਗ 20 ਲੱਖ, 40 ਹਜ਼ਾਰ ਗੈਰਕਾਨੂੰਨੀ ਪੂਜਾ ਸਥਾਨ ਬਣੇ ਹੋਏ ਸਨ ਪਰ ਹੁਣ ਇਹ ਗਿਣਤੀ ਕਈ ਗੁਣਾਂ ਜ਼ਿਆਦਾ ਵਧ ਗਈ ਹੈ। ਇਹ ਧੰਦਾ ਲੋਕਾਂ ਨੂੰ ਖ਼ੂਬ ਰਾਸ ਆਉਣ ਲੱਗਾ ਸੀ। ਇਕੱਲੀ ਦਿੱਲੀ ਵਿੱਚ ਹੀ 60 ਹਜ਼ਾਰ ਗੈਰਕਾਨੂੰਨੀ ਧਰਮ ਸਥਾਨ ਖੜ੍ਹੇ ਹਨ। ਸੜਕਾਂ, ਗਲੀਆਂ, ਪਾਰਕਾਂ ਤੋਂ ਲੈ ਕੇ ਕਈ ਏਕੜ ਵਿੱਚ ਉਸਰੇ ਸ਼ਾਨਦਾਰ ਧਰਮਸਥਾਨ ਦਿੱਲੀ, ਜੈਪੁਰ, ਮੁੰਬਈ, ਕੋਲਕਾਤਾ ਵਰਗੇ ਵੱਡੇ ਸ਼ਹਿਰਾਂ ਵਿੱਚ ਵੀ, ਬਹੁਤ ਜ਼ਿਆਦਾ ਗੈਰਕਾਨੂੰਨੀ ਹਨ। ਜੋ ਨਾ ਸਿਰਫ ਟਰੈਫਿਕ ਦੀ ਸਮੱਸਿਆ ਬਣਦੇ ਹਨ, ਸਗੋਂ ਹਾਦਸਿਆਂ ਦਾ ਕਾਰਨ ਵੀ ਬਣਦੇ ਹਨ। 'ਤੇ ਕਈ ਵਾਰ ਨਿਰਦੋਸ਼ਾਂ ਦੀ ਜਾਨ ਵੀ ਲੈ ਲੈਂਦੇ ਹਨ ਜਾਂ ਕਈਆਂ ਨੂੰ ਅਪੰਗ ਵੀ ਬਣਾ ਦਿੰਦੇ ਹਨ। ਧਰਮ ਦੀ ਆੜ ਵਿੱਚ ਸਰਕਾਰੀ ਜਾਇਦਾਦ ਨੂੰ ਹੜੱਪਣ ਦਾ ਇਹ ਧੰਦਾ ਧੜੱਲੇ ਨਾਲ ਚੱਲ ਰਿਹਾ ਹੈ। ਦੇਸ਼ ਦੇ ਪ੍ਰਸਿੱਧ (ਬਦਨਾਮ ਕਹਿਣਾ ਚਾਹੀਦਾ ਹੈ) ਸੰਤ/ਗੁਰੂਆਂ ਦੀ 'ਜਮੀਨ ਹੜੱਪੂ' ਧਾਰਮਿਕਤਾ ਦੀ ਸੱਚਾਈ ਸਭ ਜਾਣਦੇ ਹਨ।

ਧਰਮ ਦੀ ਸੱਚਾਈ, ਇਮਾਨਦਾਰੀ, ਪਰਉਪਕਾਰ ਵਰਗੀ ਨੈਤਿਕਤਾ ਦੀ ਸਿੱਖਿਆ ਦੇਣ ਵਾਲੇ ਖ਼ੁਦ ਬੇਈਮਾਨੀ, ਚੋਰੀ, ਝੂਠ ਤੇ ਧੋਖੇਬਾਜ਼ੀ ਨਾਲ ਜ਼ਮੀਨਾਂ ਹੜੱਪਣ ਵਿੱਚ ਸਭ ਤੋਂ ਅੱਗੇ ਹਨ। ਧਰਮਸਥਾਨਾਂ ਦੀਆਂ ਜਮੀਨਾਂ ਨੂੰ ਲੈ ਕੇ ਧੜੇਬਾਜ਼ੀ, ਮੁਕੱਦਮੇਬਾਜ਼ੀ ਅਤੇ ਖ਼ੂਨਖਰਾਬੇ ਤੱਕ ਹੋ ਰਹੇ ਹਨ। 'ਸਭੈ ਭੂਮੀ ਗੋਪਾਲ ਕੀ' ਮੰਨ ਕੇ ਧਰਮ ਦੇ ਇਹ ਠੇਕੇਦਾਰ ਸਾਂਝੀਆਂ ਥਾਵਾਂ ਉੱਤੇ ਕਬਜ਼ੇ ਕਰਨ ਵਿੱਚ ਲੱਗੇ ਇਹ ਢੌਂਗੀਆਂ ਦਾ ਧਰਮ ਨਾਲ ਕੋਈ ਮਤਲਬ ਨਹੀਂ ਹੈ। ਧਰਮ ਦਾ ਅਸਲੀ ਮਤਲਬ ਹੀ ਭੋਲੀ-ਭਾਲੀ ਜਨਤਾ ਨੂੰ ਉੱਲੂ ਬਣਾਕੇ ਉਹਨਾਂ ਦੀ ਹੀ ਜ਼ਮੀਨ ਤੇ ਉਹਨਾਂ ਦਾ ਹੀ ਪੈਸਾ ਹੜੱਪ ਲੈਣਾ ਹੈ। ਉਹਨਾਂ ਨੂੰ ਸ਼ਾਨਦਾਰ ਭਵਿੱਖ ਦੇ ਸੁਪਨੇ ਵਿਖਾਕੇ ਆਪਣਾ ਭਵਿੱਖ ਸੰਵਾਰਨਾ ਹੈ। ਹੁਣ ਸਵਾਲ ਇਹ ਹੈ ਕਿ ਕੀ ਅਦਾਲਤੀ ਆਦੇਸ਼ ਦੇ ਬਾਅਦ ਹੁਣ ਧਰਮਸਥਾਨਾਂ ਦੀ ਨਵੀਂ ਫ਼ਸਲ ਉੱਗਣੀ ਬੰਦ ਹੋ ਜਾਵੇਗੀ ?

ਅਨੁਵਾਦ: ਪਵਨ ਕੁਮਾਰ ਰੱਤੋਂ, 94173-71455



# ਅਦਾਲਤੀ ਦਿੱਖ ਧਰਮ ਨਿਰਪੱਖ

ਐਡਵੋਕੇਟ ਹਰਿੰਦਰ ਲਾਲੀ

ਕਰੀਬ 7-8 ਸਾਲ ਪਹਿਲਾਂ ਜਿਲਾ ਸੰਗਰੂਰ ਦੇ ਮੁੱਖ ਕਸਬੇ ਮੂਣਕ ਨੂੰ ਸਬ-ਡਵੀਜਨ ਦਾ ਰੁਤਬਾ ਮਿਲਣ 'ਤੇ ਨਵੇਂ ਪ੍ਰਬੰਧਕੀ ਕੰਪਲੈਕਸ ਦੀਆਂ ਨੀਹਾਂ ਭਰਨ ਉਪਰੰਤ ਕਥਿਤ ਤੌਰ 'ਤੇ ਸਿਆਸੀ ਗਿਣਤੀਆਂ-ਮਿਣਤੀਆਂ ਦਾ ਸ਼ਿਕਾਰ ਹੋਣ ਕਰਕੇ ਬਾਕੀ ਦੀ ਤਾਮੀਰ 4-5 ਸਾਲ ਰੁਕੀ ਰਹਿਣ ਤੋਂ ਬਾਅਦ ਬਚਦੀ ਤਾਮੀਰ ਸ਼ੁਰੂ ਹੋਈ ਤਾਂ ਪੁਰਾਣੀਆਂ ਨੀਹਾਂ ਅਤੇ ਬਾਕੀ ਦੀ ਨਵੀ ਤਾਮੀਰ ਵਿੱਚ ਠੀਕ ਮੇਲ-ਜੋਲ ਨਾ ਬਹਿਣ ਕਰਕੇ ਸਾਰੀ ਇਮਾਰਤ ਵੱਡੀਆਂ ਤਰੇੜਾਂ ਨਾਲ ਭਰ ਗਈ। ਲੋਕਾਂ ਦੇ ਦੱਸਣ ਅਨੁਸਾਰ ਪਤਾ ਲੱਗਿਆ ਹੈ ਕਿ ਉਸ ਇਮਾਰਤ ਦੇ ਠੇਕੇਦਾਰ ਵੱਲੋਂ ਕਿਸੇ ਅੰਧ ਵਿਸ਼ਵਾਸੀ ਵਿਅਕਤੀ ਦੀਆਂ 'ਸਲਾਹਾਂ' ਤੋਂ ਪ੍ਰਭਾਵਿਤ ਹੋ ਕੇ ਅਨੁਸ਼ਾਸਨੀ ਕਾਰਵਾਈ ਅਤੇ ਚੁੰਝ-ਚਰਚਾ ਤੋਂ ਬਚਣ ਲਈ ਇੱਕ ਸਮਾਧ ਬਣਾ ਦਿੱਤੀ ਪਰ ਉਸ ਨਾਲ ਇਮਾਰਤ ਦੀਆਂ ਤਰੇੜਾਂ ਨਾ ਤਾਂ ਠੀਕ ਹੋਣੀਆਂ ਸਨ, ਅਤੇ ਨਾ ਹੀ ਠੀਕ ਹੋਈਆਂ, ਬਲਕਿ ਅਦਾਲਤੀ ਕੰਪਲੈਕਸ ਵਿੱਚ ਇੱਕ ਨਵੇਂ 'ਪੀਰ' ਦਾ ਜਨਮ ਹੋ ਗਿਆ। ਜਿੱਥੇ ਲਾਈ ਲੱਗ ਲੋਕਾਂ ਨੇ ਆਉਣਾ ਜਾਣਾ ਸ਼ੁਰੂ ਕਰ ਦਿੱਤਾ। ਇਸ ਸਾਰੇ ਵਰਤਾਰੇ ਦਾ ਗੰਭੀਰ ਨੋਟਿਸ ਲੈਂਦਿਆਂ ਲੇਖਕ ਵੱਲੋਂ ਪੰਜਾਬ ਅਤੇ ਹਰਿਆਣਾ ਹਾਈ ਕੋਰਟ ਵਿੱਚ ਜਨ-ਹਿੱਤ ਪਟੀਸ਼ਨ ਨੰਬਰ 16333 ਆਫ 2009 ਦਾਇਰ ਕੀਤੀ। ਜਿਸ ਵਿੱਚ ਮੇਰੀ ਦਲੀਲ ਇਹ ਸੀ ਕਿ ਸੰਵਿਧਾਨ ਦੇ ਆਰਟੀਕਲ 25 ਤਹਿਤ ਜੇਕਰ ਕੋਈ ਭਾਰਤੀ ਨਾਗਰਿਕ ਆਪਣੇ ਕਿਸੇ ਇਸ਼ਟ ਦੀ ਪੂਜਾ ਅਰਚਨਾ ਕਰਨਾ ਚਾਹੁੰਦਾ ਹੈ ਤਾਂ ਨਿੱਜੀ ਤੌਰ 'ਤੇ ਆਪਣੇ ਨਿੱਜੀ ਥਾਂ 'ਤੇ ਕਰ ਸਕਦਾ ਹੈ। ਪਰੰਤੂ ਸਰਕਾਰੀ ਜਾਂ ਅਦਾਲਤੀ ਥਾਵਾਂ ਨੂੰ ਅਜਿਹੇ ਕੰਮਾਂ ਲਈ ਨਹੀਂ ਵਰਤਿਆ ਜਾਣਾ ਚਾਹੀਦਾ, ਕਿਉਂਕਿ ਇੱਥੇ ਧਰਮ ਨਿਰਪੇਖ ਲੋਕ ਵੀ ਆਉਂਦੇ ਹਨ। ਅੱਜ ਇੱਕ ਮਟੀ ਬਣੀ ਹੈ। ਕੱਲ ਕੋਈ ਹੋਰ ਧਾਰਮਿਕ ਸਥਾਨ ਬਣ ਸਕਦਾ ਹੈ। ਅਜਿਹਾ ਹੋਣ ਨਾਲ ਨਿਆਂ ਪਾਲਿਕਾ ਦੀ ਧਰਮ-ਨਿਰਪੇਖਤਾ ਉੱਪਰ ਵੀ ਸਵਾਲੀਆ ਚਿੰਨ੍ਹ ਲੱਗ ਸਕਦਾ ਹੈ। ਹਾਈਕੋਰਟ ਦੀ ਹਦਾਇਤ 'ਤੇ ਸੰਗਰੂਰ ਦੇ ਜਿਲਾ ਅਤੇ ਸੈਸ਼ਨ ਜੱਜ ਨੇ ਪੜਤਾਲਣ ਉਪਰੰਤ ਰਿਪੋਰਟ ਦਿੱਤੀ। ਜਿਸਨੂੰ ਵਾਚਣ ਉਪਰੰਤ ਮਹਿਕਮਾ ਪੀ. ਡਬਲਯੂ.ਡੀ. ਨੂੰ "ਢੱਕ ਵਾਲੇ ਪੀਰ" ਦੀ ਸਮਾਧ ਨੂੰ ਮਿਸਮਾਰ ਕਰਕੇ ਰਿਪੋਰਟ ਕਰਨ ਲਈ ਕਿਹਾ। ਇਸ ਬਾਰੇ ਜਿਲਾ ਅਤੇ ਸ਼ੈਸਨ ਜੱਜ ਵੱਲੋਂ ਤਿੰਨ ਵਾਰ ਯਾਦ ਪੱਤਰ ਭੇਜਣ ਉਪਰੰਤ ਵੀ ਜਦੋਂ ਦਸੰਬਰ 2009 ਤੋਂ ਅਪ੍ਰੈਲ 2010 ਤੱਕ ਵੀ ਕੋਈ ਕਾਰਵਾਈ ਮਹਿਕਮਾ ਪੀ.ਡਬਲਯੂ.ਡੀ ਵੱਲੋਂ ਨਹੀਂ ਕੀਤੀ ਗਈ, ਤਾਂ ਸੰਪਰਕ ਕਰਨ 'ਤੇ ਪਤਾ ਚੱਲਿਆ ਕਿ ਅਖੌਤੀ ਢੱਕ ਵਾਲੇ ਪੀਰ ਦੀ ਸ਼ਕਤੀ ਤੋਂ ਡਰਦਾ ਕੋਈ ਵੀ ਅਧਿਕਾਰੀ ਅਤੇ ਕਰਮਚਾਰੀ ਉਸ ਪੀਰ ਦੀ ਸਮਾਧ/ਢਾਂਚੇ ਨੂੰ ਹੱਥ ਲਾਉਣ ਲਈ

*ਬਾਕੀ ਪੰਨਾਂ 54 'ਤੇ...*

## ਖ਼ਬਰ ਹੈ ਕਿ

### ਖਜ਼ਾਨਾ ਲੱਭਣ ਦੇ ਬਹਾਨੇ ਤਾਂਤਰਿਕ ਸਾਢੇ ਪੰਜ ਲੱਖ ਦੇ ਗਹਿਣੇ ਲੈ ਗਏ

ਬਰਨਾਲਾ, 4 ਅਗਸਤ (ਪੱਤਰ ਪ੍ਰੇਰਕ): ਇੱਥੇ ਦੋ ਤਾਂਤਰਿਕ ਇੱਕ ਪਰਿਵਾਰ ਕੋਲੋਂ ਕਰੀਬ ਸਾਢੇ ਪੰਜ ਲੱਖ ਰੁਪਏ ਦਾ ਸੋਨਾ ਠੱਗ ਕੇ ਲੈ ਗਏ।

ਬਾਬਾ ਅਜੀਤ ਸਿੰਘ ਨਗਰ ਵਿੱਚ ਰਹਿੰਦੇ ਸਕੂਟਰ ਮਕੈਨਿਕ ਜੁਝਾਰ ਸਿੰਘ ਨੇ ਦੱਸਿਆ ਕਿ ਉਹਨਾਂ ਦੇ ਲੜਕੇ ਦਾ ਕੰਮ 'ਚ ਮਨ ਨਾ ਲੱਗਣ ਕਰਕੇ ਉਹਨਾਂ ਦਾ ਪਰਿਵਾਰ ਚਿੰਤਾ ਵਿੱਚ ਰਹਿੰਦਾ ਸੀ। ਉਹਨਾਂ ਨੇ ਟੀ.ਵੀ. ਉੱਪਰ ਮਸ਼ਹੂਰੀ ਦੇਖ ਕੇ ਥਾਣਾ ਕੋਤਵਾਲੀ ਦੇ ਪਿੱਛੇ ਇੱਕ ਚੁਬਾਰੇ ਵਿੱਚ ਬੈਠੇ ਤਾਂਤਰਿਕ ਹਕੀਮ ਮੌਲਵੀ ਬਿਲਾਲ ਸ਼ਾਹ ਨਾਲ ਸੰਪਰਕ ਕੀਤਾ ਤਾਂ ਉਸਨੇ ਕਿਹਾ ਕਿ ਤੁਹਾਡੇ ਘਰ ਲਛਮੀ ਦਾ ਪਹਿਰਾ ਹੈ।

ਜੁਝਾਰ ਸਿੰਘ ਨੇ ਦੱਸਿਆ ਕਿ ਤਾਂਤਰਿਕਾਂ ਦੇ ਕਹਿਣ ਮੁਤਾਬਕ ਉਸ ਨੇ ਸਹੁਰੇ ਪਰਿਵਾਰ ਕੋਲੋਂ ਇੱਕ ਲੱਖ ਰੁਪਏ, 50 ਹਜ਼ਾਰ ਰੁਪਏ ਆਪਣੇ ਕੋਲੋਂ ਅਤੇ 4 ਲੱਖ ਰੁਪਏ ਵਿਆਜ ਉੱਪਰ ਲੈ ਕੇ ਸੋਨਾ ਖਰੀਦਿਆ। ਤਾਂਤਰਿਕਾਂ ਨੇ ਇਹ ਸੋਨਾ ਇੱਕ ਪੋਟਲੀ ਵਿੱਚ ਬੰਨਵਾ ਕੇ ਇੱਕ ਕੁੱਜੇ ਵਿੱਚ ਪਾ ਕੇ ਟੋਏ ਵਿੱਚ ਰਖਵਾ ਦਿੱਤਾ ਅਤੇ ਉਸ ਦੀ ਪੂਜਾ ਕਰਨ ਲਈ ਕਹਿ ਕੇ ਚਲੇ ਗਏ। ਤਾਂਤਰਿਕਾਂ ਨੇ ਦੂਸਰੇ ਦਿਨ ਆ ਕੇ ਕੱਪੜਾ ਬਦਲਿਆ ਅਤੇ ਕਿਸੇ ਦਰਗਾਹ 'ਤੇ 30 ਜੁਲਾਈ ਤੱਕ ਪੂਜਾ ਕਰਕੇ ਵਾਪਸ ਆਉਣ ਬਾਰੇ ਕਹਿ ਗਏ। ਇਸ ਤੋਂ ਬਾਅਦ ਤਾਂਤਰਿਕ ਨਾ ਤਾਂ ਆਪ ਆਏ ਅਤੇ ਨਾ ਹੀ ਉਹਨਾਂ ਦਾ ਮੋਬਾਇਲ ਲੱਗ ਸਕਿਆ। ਜਦੋਂ ਪਰਿਵਾਰ ਨੇ ਟੋਏ ਵਿੱਚ ਰੱਖਿਆ ਕੁੱਜਾ ਦੇਖਿਆ ਤਾਂ ਉਸ ਵਿੱਚ ਸਵਾਹ ਭਰੀ ਹੋਈ ਸੀ। ਘਬਰਾਏ ਹੋਏ ਪਰਿਵਾਰ ਨੇ ਜਦੋਂ ਗਾਗਰਾਂ ਦੇਖੀਆਂ ਤਾਂ ਉਹਨਾਂ ਵਿੱਚ ਕੋਲੇ ਭਰੇ ਹੋਏ ਸਨ।

ਇਸ ਸੰਬੰਧੀ ਜਦੋਂ ਥਾਣਾ ਕੋਤਵਾਲੀ ਦੇ ਮੁਖੀ ਹਰਮੀਕ ਸਿੰਘ ਦਿਓਲ ਨਾਲ ਗੱਲ ਕੀਤੀ ਗਈ ਤਾਂ ਉਹਨਾਂ ਕਿਹਾ ਕਿ ਉਹਨਾਂ ਪਾਸ ਦਰਖ਼ਾਸਤ ਆ ਗਈ ਹੈ ਅਤੇ ਉਹ ਇਸ ਦੀ ਪੜਤਾਲ ਕਰਕੇ ਬਣਦੀ ਕਾਰਵਾਈ ਕਰਨਗੇ।

ਪੰਜਾਬੀ ਟ੍ਰਿਬਿਊਨ

### ਦੋ ਧਾਰਮਿਕ ਸਥਾਨਾਂ ਤੋਂ ਚੋਰੀ

ਮਾਛੀਵਾੜਾ, 14 ਅਗਸਤ (ਕਰਮਜੀਤ ਆਜ਼ਾਦ) – ਸਥਾਨਕ ਸ਼ਹਿਰ ਦੇ ਦੋ ਵੱਖ-ਵੱਖ ਧਾਰਮਿਕ ਮੰਦਰਾਂ ਵਿੱਚੋਂ ਬੀਤੀ ਰਾਤ ਚੋਰ ਜਿੰਦੇ ਭੰਨ ਕੇ ਹਜ਼ਾਰਾਂ ਰੁਪਏ ਦਾ ਸਾਮਾਨ ਲੈ ਗਏ। ਇਹ ਦੋਨੋਂ ਧਾਰਮਿਕ ਸਥਾਲ ਪ੍ਰਾਚੀਨ ਹਨ। ਪਿੰਡ ਰੱਤੀਪੁਰ ਰੋਡ ਤੇ ਸਥਿੱਤ ਮਾਤਾ ਭੱਦਰਕਾਲੀ ਦੇ ਮੰਦਰ ਵਿੱਚ ਅਣਪਛਾਤੇ ਲੋਕਾਂ ਨੇ ਜਿੰਦੇ ਭੰਨ ਦਿੱਤੇ ਤੇ ਉੱਥੇ ਮਾਤਾ ਦੀਆਂ ਤਿੰਨ ਮੂਰਤੀਆਂ ਤੋਂ ਚਾਂਦੀ ਦੇ ਮੁਕਟ, ਛਤਰ, ਛੇ ਨੇਤਰ ਤੇ ਇੱਕ ਗਨੇਸ਼ ਦੀ ਮੂਰਤੀ ਚੋਰੀ ਕਰ ਕੇ ਲੈ ਗਏ। ਇਹ ਸਾਰੇ ਗਹਿਣੇ ਚਾਂਦੀ ਦੇ ਸਨ ਤੇ ਇਹਨਾ ਦੀ ਕੀਮਤ 40 ਤੋਂ 50 ਹਜ਼ਾਰ ਰੁਪਏ ਦੇ ਕਰੀਬ ਬਣਦੀ ਹੈ। ਇਸੇ ਤਰ੍ਹਾਂ ਰੋਪੜ ਰੋਡ 'ਤੇ ਸਥਿੱਤ ਸ਼ਿਵਾਲਾ ਬ੍ਰਹਮਚਾਰੀ ਮੰਦਰ 'ਚ ਵੀ ਅਣਪਛਾਤੇ ਲੋਕ ਮੰਦਰ ਦੇ ਗੇਟਾਂ ਨੂੰ ਲੱਗੇ ਜਿੰਦੇ ਤੋੜ ਕੇ ਅੰਦਰ ਦਾਖਲ ਹੋ ਗਏ। ਇੱਥੇ ਪਏ ਗੱਲੇ ਨੂੰ ਤੋੜਿਆ ਤੇ ਉਸ ਵਿੱਚ ਪਏ 30 ਹਜ਼ਾਰ ਰੁਪਏ ਚੋਰੀ ਕਰਕੇ ਲੈ ਗਏ।

ਸਪੋਕਸਮੈਨ

### ਰਾਜਸਥਾਨ ਤੋਂ ਭੁੱਕੀ ਲਿਆਉਂਦੇ ਦੋ ਸਾਧ ਕਾਬੂ

ਬਠਿੰਡਾ, 14 ਅਗਸਤ (ਸੁਖਜਿੰਦਰ ਮਾਨ)– ਸਥਾਨਕ ਜੀ.ਆਰ.ਪੀ ਪੁਲਿਸ ਨੇ ਰਾਜਸਥਾਨ ਤੋਂ ਭੁੱਕੀ ਲਿਆਉਂਦੇ ਦੋ ਸਾਧਾਂ ਨੂੰ ਕਾਬੂ ਕੀਤਾ ਹੈ। ਪੁਲਿਸ ਨੇ ਅੱਜ ਕਥਿਤ ਦੋਸ਼ੀਆ ਨੂੰ ਅਦਾਲਤ ਵਿੱਚ ਪੇਸ਼ ਕੀਤਾ ਜਿੱਥੇ ਅਦਾਲਤ ਨੇ ਦੋਨਾਂ 14 ਦਿਨ ਲਈ ਜੇਲ੍ਹ ਭੇਜ ਦਿੱਤਾ ਹੈ। ਪ੍ਰਾਪਤ ਜਾਣਕਾਰੀ ਅਨੁਸਾਰ ਬੀਤੇ ਕੱਲ ਜੀ.ਆਰ.ਪੀ. ਪੁਲਿਸ ਸਥਾਨਕ ਰੇਲਵੇ ਸਟੇਸ਼ਨ ਉਪਰ 15 ਅਗਸਤ ਨੂੰ ਲੈ ਕੇ ਗੱਡੀਆਂ ਦੀ ਚੈਕਿੰਗ ਕਰ ਰਹੀ ਸੀ। ਇਸ ਦੌਰਾਨ ਜੈਪੁਰ ਤੋਂ ਆਈ ਇੱਕ ਗੱਡੀ ਵਿੱਚ ਜਦ ਸਵਾਰੀਆਂ ਦੀ ਜਾਂਚ ਪੜਤਾਲ ਕੀਤੀ ਜਾ ਰਹੀ ਸੀ ਤਾਂ ਭਗਵੇਂ ਵੇਸ ਵਿੱਚ ਦੋ ਸਾਧੂ ਬਗਲੀਆਂ ਲਈ ਬੈਠੇ ਸਨ। ਜਦ ਇਹਨਾਂ ਦੀ ਤਲਾਸ਼ੀ ਲਈ ਗਈ ਤਾਂ ਦੋਵੇਂ ਸਾਧੂਆਂ ਦੀਆਂ ਬਗਲੀਆਂ ਵਿੱਚੋਂ 20-20 ਕਿਲੋ ਭੁੱਕੀ ਬਰਾਮਦ ਹੋਈ। ਪੁਲਿਸ ਨੇ ਦੋਨਾਂ ਵਿਰੁੱਧ ਕੇਸ ਦਰਜ ਕਰ ਲਿਆ। ਪੁਲਿਸ ਸੂਤਰਾਂ ਅਨੁਸਾਰ ਜਦ ਇਹਨਾਂ ਤੋਂ ਪੁੱਛਗਿੱਛ ਕੀਤੀ ਤਾਂ ਇਹਨਾਂ ਦੱਸਿਆ ਕਿ ਉਹ ਪਿਛਲੇ ਲੰਬੇ ਸਮੇਂ ਤੋਂ ਤਸਕਰੀ ਦਾ ਕੰਮ ਕਰ ਰਹੇ ਸਨ।

ਸਪੋਕਸਮੈਨ

### ਧਾਰਮਿਕ ਸਥਾਨਾਂ ਦੀ ਆੜ ਹੇਠ ਮੁਹਾਲੀ 'ਚ ਨਜਾਇਜ਼ ਕਬਜ਼ੇ

ਮੋਹਾਲੀ – (ਹਰਬੰਸ ਸਿੰਘ ਬਾਗੜੀ) ਗਮਾਡਾ ਦੀ ਸੂਚਨਾ ਅਨੁਸਾਰ ਮੋਹਾਲੀ ਸ਼ਹਿਰ ਵਿੱਚ 38 ਅਜਿਹੀਆਂ ਥਾਵਾਂ ਹਨ, ਜਿੰਨ੍ਹਾਂ ਉੱਤੇ ਵੱਖੋ-ਵੱਖ ਧਰਮਾਂ ਦੇ ਲੋਕਾਂ ਵੱਲੋਂ ਨਜਾਇਜ਼ ਕਬਜ਼ੇ ਕਰਕੇ ਕਥਿਤ ਧਾਰਮਿਕ ਅਦਾਰੇ ਉਸਾਰੇ ਗਏ ਹਨ ਅਤੇ ਉਸਾਰ ਜਾ ਰਹੇ ਹਨ। ਇਹ ਥਾਵਾਂ ਲੱਗਭੱਗ ਬਹੁਤੀਆਂ ਸ਼ਹਿਰ ਦੀਆਂ ਮੁੱਖ ਸੜਕਾਂ ਉੱਤੇ ਜਾਂ ਨੇੜੇ ਸਥਿੱਤ ਹਨ। ❑❑





## ਕੱਟੜਤਾ ਤੋਂ ਤਰਕਸ਼ੀਲਤਾ ਤੱਕ



ਜਿੰਦਰਜੀਤ

ਕਾਲਜ ਦੇ ਦਿਨਾਂ ਦੌਰਾਨ ਮੇਰੇ ਹੱਥ 'ਸਿੱਖ ਸ਼ਹਾਦਤ' ਮੈਗਜ਼ੀਨ ਲੱਗ ਗਿਆ ਸੀ। ਇਸ ਮੈਗਜ਼ੀਨ ਵਿਚਲੇ ਲੇਖਾਂ ਨੇ ਮੇਰੇ ਨੌਜਵਾਨ ਮਨ 'ਤੇ ਏਨਾ ਡੂੰਘਾ ਅਸਰ ਪਾਇਆ ਕਿ ਮੈਂ ਕੱਟੜ ਸਿੱਖ ਮਾਨਸਿਕਤਾ ਦਾ ਧਾਰਨੀ ਬਣ ਗਿਆ। ਮੈਂ ਸੋਚਦਾ ਕਿ ਜੇ ਧਰਮ ਲਈ ਜਾਨ ਹੀ ਨਾ ਵਾਰੀ ਤਾਂ ਮਨੁੱਖਾ ਜਨਮ 'ਚ ਆਉਣ ਦਾ ਕੀ ਫਾਇਦਾ ਹੋਇਆ? ਅਜਿਹੀਆਂ ਸੋਚਾਂ ਮੈਨੂੰ ਹਮੇਸ਼ਾ ਹੀ ਅੰਦਰੋ-ਅੰਦਰੀਂ ਅਤਿਅੰਤ ਮਾਣ ਨਾਲ ਭਰੀ ਰੱਖਦੀਆਂ। ਮੈਂ ਹਰ ਸ਼ਾਮ ਨੂੰ ਪਾਠ ਕਰਦਾ ਤੇ ਕਦੇ ਕਦਾਈਂ ਤੜਕਸਾਰ ਗੁਰਦੁਆਰੇ ਵੀ ਜਾਂਦਾ। ਗੁਰਦੁਆਰੇ ਦੇ ਲੰਗਰ 'ਚ ਸੇਵਾ ਕਰਦਾ। ਖੈਰ, ਉਦੋਂ ਮੇਰੇ ਮਨ ਦੇ ਕਿਸੇ ਕੋਨੇ 'ਚ ਇਹ ਖਿਆਲ ਜ਼ਰੂਰ ਉਸਲਵੱਟੇ ਲੈਂਦਾ ਹੁੰਦਾ ਸੀ ਕਿ ਮੇਰੀ ਵਿਚਾਰਧਾਰਾ ਨੇ ਕਦੇ ਨਾ ਕਦੇ ਪਲਟੀ ਖਾਣੀ ਹੈ। ਅਚਾਨਕ ਕਿਸੇ ਦਿਨ ਮੇਰੇ ਤਾਏ ਦਾ ਮੁੰਡਾ ਜੋ ਡਾਕੀਆ ਹੈ, ਮੈਨੂੰ ਪ੍ਰੀਤਲੜੀ ਮੈਗਜ਼ੀਨ ਫੜਾ ਗਿਆ।

ਮੈਨੂੰ ਲਿਖਣ-ਪੜ੍ਹਨ ਦਾ ਸ਼ੋਕ ਨਹੀਂ ਸੀ, ਸੋ ਮੈਗਜ਼ੀਨ ਕਈ ਦਿਨ ਮੇਜ਼ 'ਤੇ ਹੀ ਪਿਆ ਰਿਹਾ। ਕੁਝ ਕੁ ਦਿਨਾਂ ਬਾਅਦ ਵਿਹਲਾ ਸਮਾਂ ਟਪਾਉਣ ਲਈ ਮੈਂ ਮੈਗਜ਼ੀਨ ਚੁੱਕ ਕੇ ਪੜ੍ਹਨ ਲੱਗ ਪਿਆ। ਲੇਖ, ਕਵਿਤਾਵਾਂ, ਕਹਾਣੀਆਂ ਵਧੀਆ ਲੱਗੀਆਂ। ਮੈਂ ਮੈਗਜ਼ੀਨ ਨੂੰ ਚਿੱਠੀ ਲਿਖ ਦਿਤੀ ਜੋ ਛਪ ਗਈ। ਮੈਂ ਆਪਣੀ ਚਿੱਠੀ ਪੜ੍ਹਕੇ ਬੇਹੱਦ ਖੁਸ਼ ਹੋਇਆ ਕਿ ਮੇਰੇ ਵਰਗੇ ਸਿਖਾਂਦਰੂ ਦੀ ਚਿੱਠੀ ਵੀ ਛਪ ਸਕਦੀ ਹੈ। ਅਗਲੇ ਮਹੀਨੇ ਪ੍ਰੀਤਲੜੀ ਦਾ ਨਵਾਂ ਅੰਕ ਖਰੀਦਣ ਲਈ ਆਪਣੇ ਦੋਸਤ ਦੀ ਦੁਕਾਨ 'ਤੇ ਗਿਆ। ਉਹ ਕਹਿਣ ਲੱਗਾ ਕਿ 'ਪ੍ਰੀਤਲੜੀ' ਤਾਂ ਵਿਕ ਗਿਆ ਹੈ ਪਰ ਆਹ 'ਤਰਕਸ਼ੀਲ' ਮੈਗਜ਼ੀਨ ਲੈ ਜਾ। ਮੈਂ ਸੋਚਿਆ ਚਲੋ ਹੁਣ ਪੈਸੇ ਵਾਪਸ ਕੀ ਲੈਣੇ ਹਨ, ਇਹੋ ਮੈਗਜ਼ੀਨ ਲੈ ਜਾਨੇ ਆਂ। ਰਸਤੇ 'ਚ ਜਾਂਦਾ ਸੋਚ ਰਿਹਾ ਸਾਂ ਕਿ ਤਰਕਸ਼ੀਲ ਖਰੀਦ ਕੇ ਐਵੇਂ ਪੈਸੇ ਖਰਾਬ ਕਰ ਦਿਤੇ ਪਰ ਮੈਨੂੰ ਕੀ ਪਤਾ ਸੀ ਇਸੇ ਰਸਾਲੇ ਨੇ ਮੈਨੂੰ ਜੀਵਨ ਦੇ ਰੌਸ਼ਨ ਪੰਧ 'ਤੇ ਤੁਰਨ ਲਈ ਪ੍ਰੇਰਨਾ ਹੈ।

ਤਰਕਸ਼ੀਲ' ਪੜ੍ਹਿਆ, ਸੋਚਾਂ ਨੂੰ ਝਟਕਾ ਲੱਗਿਆ ਤੇ ਨਤੀਜਾ ਕੱਢਿਆ ਕਿ ਬਾਕੀ ਗੱਲਾਂ ਤਾਂ ਠੀਕ ਹਨ ਪਰ ਰੱਬ ਵਾਲੀ ਗੱਲ ਗਲਤ ਹੈ ਯਾਨੀ ਰੱਬ ਤਾਂ ਹੁੰਦਾ ਹੀ ਹੈ! ਰੱਬ ਨੇ ਤਾਂ ਦੁਨੀਆਂ ਤੇ ਇਨਸਾਨ ਸਾਜੇ ਹਨ। ਖੈਰ ਤਰਕਸ਼ੀਲ ਪੜ੍ਹਨ ਦੀ ਚੇਟਕ ਜਿਹੀ ਲੱਗ ਗਈ। ਦੋਸਤਾਂ ਤੇ ਪਰਵਾਰ ਵਾਲਿਆਂ ਨਾਲ ਅੰਧਵਿਸ਼ਵਾਸਾਂ ਦੇ ਮਸਲੇ 'ਤੇ ਬਹਿਸ ਹੋਣ ਲੱਗ ਪਈ। ਕੱਟੜ ਧਾਰਮਕ ਸੋਚ ਕਿਤੇ ਪਿੱਛੇ ਰਹਿ ਗਈ। ਅਖੀਰ ਮਾਨਸਿਕਤਾ 'ਚੋਂ ਰੱਬ ਦਾ ਖੌਝ ਵੀ ਮੁੱਕ ਗਿਆ। ਫਿਰ ਅੰਧਵਿਸ਼ਵਾਸਾਂ ਨਾਲ ਰੱਬ ਦੀ ਹੋਂਦ ਦਾ ਮਸਲਾ ਵੀ ਜੁੜ ਗਿਆ। ਕਈ ਦੋਸਤ ਕਹਿਣ ਲੱਗੇ ਕਿ ਇਹ 'ਪਾਗਲ' ਹੋ ਗਿਆ ਹੈ। ਰਿਸ਼ਤੇਦਾਰ ਕਹਿਣ ਕਿ ਜਦੋਂ ਤੇਰੇ 'ਤੇ ਮੁਸੀਬਤ ਆਏਗੀ, ਆਪਣੇ ਆਪ ਰੱਬ ਨੂੰ ਮੰਨਣ ਲੱਗ ਪਏਂਗਾ। ਮੇਰੀ ਮਾਂ ਕਹੇ ਕਿ ਤੇਰੇ ਕੰਮ ਸਿਰੇ ਨਹੀਂ ਚੜ੍ਹਦੇ ਕਿਉਂਕਿ ਤੂੰ ਰੱਬ ਨੂੰ ਨਹੀਂ ਮੰਨਦਾ। ਮੇਰੇ ਪਿਤਾ ਜੀ ਨੇ ਤਾਂ ਇਹ ਵੀ ਕਹਿ ਦਿਤਾ ਸੀ ਮੈਨੂੰ ਤੈਨੂੰ ਆਪਣਾ ਪੁੱਤ ਕਹਿੰਦਿਆਂ ਸ਼ਰਮ ਆਉਂਦੀ ਹੈ ਕਿਉਂਕਿ ਉਹ ਕਿਸੇ ਗੁਰੂ ਨੂੰ ਮੰਨਦੇ ਹਨ ਤੇ ਮੈਂ ਕੱਟੜ ਨਾਸਤਿਕ ਬਣ ਗਿਆ ਸਾਂ। ਉਦੋਂ ਮੈਂ 20 ਕੁ ਸਾਲਾਂ ਦਾ ਸਾਂ ਜਦ ਮੈਂ ਐਲਾਨੀਆ ਨਾਸਤਕ ਬਣ ਗਿਆ ਸਾਂ। ਪੱਤਰਕਾਰੀ ਦਾ ਕੋਰਸ ਕਰਨ ਤੋਂ ਬਾਅਦ ਸਾਲ ਕੁ ਭਰ ਵਿਹਲਾ ਰਹਿਣਾ ਪਿਆ। ਕੋਈ ਕਹੇ ਕਿ ਰੱਬ ਨੂੰ ਨਾ ਮੰਨਣ ਕਰ ਕੇ ਤੈਨੂੰ ਨੌਕਰੀ ਨਹੀਂ ਮਿਲਦੀ ਪਰ ਪਰ ਆਪਣੀ ਸੋਚ 'ਤੇ ਅਡੋਲ ਰਿਹਾ ਕਿਉਂਕਿ ਮੈਂ ਨੌਕਰੀ ਨਾ ਮਿਲਣ ਦੇ ਕਾਰਨਾਂ ਨੂੰ ਤਲਖ ਸਿਆਸੀ ਤੇ ਸਮਾਜਕ ਹਾਲਤਾਂ ਦੇ ਅਧਾਰ 'ਤੇ ਸਮਝਿਆ। ਨਾਸਤਕੀ ਸੋਚ ਨੇ ਮੇਰੀ ਜੀਵਨ-ਜਾਚ ਨੂੰ ਨਿਖਾਰ ਕੇ ਰੱਖ ਦਿਤਾ। ਮੈਨੂੰ ਨਵਾਂ ਰੌਸ਼ਨ ਦਿਮਾਗ ਦਿਤਾ। ਸੋਚ, ਸਮਝ ਤੇ ਪਰਖ ਕੇ ਫੈਸਲੇ ਲੈਣ ਦੀ ਸਮਰਥਾ ਦਿੱਤੀ।

ਮੈਂ ਹਰ ਮਸਲੇ ਤੇ ਘਟਨਾ ਨੂੰ ਵਿਗਿਆਨਕ ਨਜ਼ਰੀਏ ਨਾਲ ਵੇਖਦਾ ਹਾਂ ਤੇ ਮੈਨੂੰ ਨਹੀਂ ਲੱਗਦਾ ਕਿ ਮੈਂ ਤਰਕਸ਼ੀਲ ਬਣ ਕੇ ਕੋਈ ਨੁਕਸਾਨ ਖੱਟਿਆ ਹੈ। ਸਗੋਂ ਮੈਨੂੰ ਆਪਣੇ ਤਰਕਸ਼ੀਲ ਹੋਣ ਦੇ ਫ਼ਖ਼ਰ ਹੈ। ਇਸੇ ਸੋਚ ਸਦਕਾ ਹੀ ਮੈਂ ਦੋ ਸਾਲ ਪਹਿਲਾਂ ਆਪਣਾ ਸਰੀਰ ਮੈਡੀਕਲ ਖੋਜ ਕਾਰਜਾਂ ਲਈ ਦੇਣ ਦੀ ਵਸੀਅਤ ਕੀਤੀ ਹੈ। ਮੈਨੂੰ ਦੇਖਦਿਆਂ-ਦੇਖਦਿਆਂ ਨਿਊਜ਼ੀਲੈਂਡ ਰਹਿੰਦਾ ਮੇਰਾ ਦੋਸਤ ਤੇ ਮੇਰਾ ਭਰਾ ਵੀ ਇਸ ਸੋਚ ਦੇ ਮਾਲਕ ਬਣ ਗਏ। ਮੈਨੂੰ ਅੱਜ ਅਥਾਹ ਖੁਸ਼ੀ ਹੈ ਕਿ 'ਤਰਕਸ਼ੀਲ' ਮੈਗਜ਼ੀਨ ਦੀ ਬਦੌਲਤ ਮੈਂ ਨਵੇਂ ਤੇ ਨਿਵੇਕਲੇ ਜੀਵਨ ਰਾਹਾਂ ਦਾ ਪਾਂਧੀ ਬਣਿਆ ਹਾਂ। ਅੰਤਲੇ ਸਾਹਾਂ ਤੱਕ ਮੈਂ ਇਸੇ ਸੋਚ ਦਾ ਧਾਰਨੀ ਰਹਾਂਗਾ, ਇਹ ਮੇਰਾ ਅਹਿਦ ਹੈ। ❑❑

ਚਮਕੌਰ ਸਾਹਿਬ
ਸਹਿ ਸੰਪਾਦਕ, 'ਦ ਸੰਡੇ ਇੰਡੀਅਨ, ਦਿੱਲੀ
095657-77518

# ਮੇਰਾ ਸਫ਼ਰ



ਜਗਤਾਰ ਸਿੰਘ

ਬਠਿੰਡਾ ਇਕਾਈ ਦੇ ਸੁਹਿਰਦ ਤਰਕਸ਼ੀਲ ਮੈਂਬਰ ਜਗਤਾਰ ਸਿੰਘ, ਚੁੱਘੇ ਕਲਾਂ ਦੇ 9 ਜੁਲਾਈ 2010 ਦੇ ਸਦੀਵੀ ਵਿਛੋੜੇ ਤੇ ਪਰਿਵਾਰ ਦੇ ਦੁੱਖ 'ਚ ਸ਼ਰੀਕ ਹੁੰਦਿਆਂ, ਉਨ੍ਹਾਂ ਵੱਲੋਂ ਇਸ ਕਾਲਮ ਲਈ ਲਿਖ ਕੇ ਰੱਖੇ ਵਿਚਾਰ ਸ਼ਰਧਾਂਜਲੀ ਵਜੋਂ ਛਾਪ ਰਹੇ ਹਾਂ।

1983 ਤੱਕ ਮੈਂ ਵੀ ਆਮ ਆਦਮੀ ਦੀ ਤਰ੍ਹਾਂ ਸਭ ਤਰ੍ਹਾਂ ਦੇ ਵਹਿਮਾਂ ਭਰਮਾਂ ਵਿੱਚ ਵਿਸ਼ਵਾਸ ਰੱਖਦਾ ਸੀ। ਰਿਸ਼ਤੇਦਾਰੀ 'ਚ ਵਾਪਰੀ ਇੱਕ ਘਟਨਾ ਨੇ ਮੇਰੀ ਜ਼ਿੰਦਗੀ ਦਾ ਰੁਖ਼ ਬਦਲ ਦਿੱਤਾ ਤੇ ਮੈਂ ਤਰਕਸ਼ੀਲ ਵਿਚਾਰਾਂ ਨੂੰ ਅਪਨਾ ਲਿਆ। ਹੋਇਆ ਇੰਜ ਕਿ ਮੇਰੀ ਭੂਆ ਸਾਡੇ ਘਰ ਆਈ। ਉਹ ਕਹਿਣ ਲੱਗੀ, 'ਲਿਆ ਵੇ ਤੇਰੇ ਕਿਤਾਬਾਂ ਆਲੇ...ਤੂੰ ਕਹਿਨਾਂ 'ਰੱਬ' ਨੀਂ ਹੁੰਦਾ, ਤੇਰੀ ਭੈਣ ਦੇ ਘਰ ਨੂੰ ਅੱਗ ਲੱਗੀ ਐ, ਕਰ ਇਸ ਨੂੰ ਸੂਤ।' ਭੂਆ ਮੇਰੇ ਵਿਚਾਰਾਂ ਨੂੰ ਜਾਣਦੀ ਸੀ, ਇਸ ਲਈ ਉਸ ਨੇ ਆਉਣ ਸਾਰ ਨਿਹੋਰਾ ਮਾਰਿਆ। ਅਜੇ ਕੁਝ ਦਿਨ ਹੀ ਪਹਿਲਾਂ ਮੈਂ ਤਰਕਸ਼ੀਲ ਸੰਸਥਾ ਦੇ ਕੰਮ-ਕਾਜ ਬਾਰੇ ਸੁਣਿਆ ਸੀ ਤੇ ਮਾਂ ਨੂੰ ਆਖਿਆ ਸੀ, 'ਤੂੰ ਮੈਨੂੰ ਐਵੇਂ ਹੀ ਕਦੇ ਮਟੀ ਤੇ ਲੱਸੀ ਪਾਉਣ ਤੇ ਕਦੇ ਕਿਸੇ ਬਾਬੇ ਦੀ ਸੁੱਖ ਦੇਣ ਤੋਰ ਦਿੰਦੀ ਐਂ, ਮੈਨੂੰ ਬਹੁਤ ਸ਼ਰਮ ਆਉਂਦੀ ਐ, ਤਰਕਸ਼ੀਲਾਂ ਦਾ ਕਹਿਣਾ ਐ ਕਿ ਕੋਈ ਭੂਤ-ਪ੍ਰੇਤ ਨਹੀਂ ਹੁੰਦਾ ਤੇ ਨਾ ਹੀ ਕੋਈ ਰੱਬ ਦੀ ਹੋਂਦ ਹੈ।' ਇਹ ਸੁਣ ਕੇ ਮਾਂ ਮੇਰੇ ਤੇ ਕਾਫ਼ੀ ਔਖੀ ਹੋਈ ਸੀ। ਭੂਆ ਦੀ ਗੱਲ ਸੁਣ ਕੇ ਮੈਂ ਮਾਂ ਨੂੰ ਆਖਿਆ ਕਿ ਤੁਸੀਂ ਦੋਵੇਂ ਇਸੇ ਵਕਤ ਵਾਪਸ ਪਿੰਡ ਜੋਗੇ ਵਾਲੇ ਚਲੀਆਂ ਜਾਓ, ਕੱਲ੍ਹ ਨੂੰ ਐਤਵਾਰ ਹੈ, ਮੈਂ ਤਰਕਸ਼ੀਲ ਸੁਸਾਇਟੀ ਵਾਲਿਆਂ ਨੂੰ ਕਿਤੋਂ ਨਾ ਕਿਤੋਂ ਮਿਲ ਕੇ ਪਿੰਡ ਆ ਜਾਵਾਂਗਾ।

ਅਗਲੀ ਸਵੇਰ ਮੈਂ ਆਪਣੇ ਮਾਮੇ ਦੇ ਮੁੰਡੇ ਬਲਜਿੰਦਰ ਨੂੰ ਨਾਲ ਲਿਆ ਜਿਹੜਾ ਉਸ ਵਕਤ ਬਰਜਿੰਦਰਾ ਕਾਲਿਜ ਪੜ੍ਹਦਾ ਸੀ। ਦਿਉਣ ਤੋਂ ਆਪਣੇ ਇਕ ਹਮਜਮਾਤੀ ਨੂੰ ਲੈ ਕੇ, ਜਿਹੜਾ ਤਰਕਸ਼ੀਲਾਂ ਨੂੰ ਜਾਣਦਾ ਸੀ, ਅਸੀਂ ਸੁਸਾਇਟੀ ਦੀ ਬਠਿੰਡਾ ਇਕਾਈ ਦੇ ਪ੍ਰਧਾਨ ਗੁਰਚਰਨ ਖੇਮੂਆਣਾ ਕੋਲ ਆ ਗਏ। ਉਨ੍ਹਾਂ ਕੋਲ ਘਰ 'ਚ ਅੱਗ ਲੱਗਣ ਵਾਲਾ ਮਸਲਾ ਰੱਖਿਆ ਤੇ ਉਨ੍ਹਾਂ ਹੌਂਸਲੇ ਨਾਲ ਆਖਿਆ ਕਿ ਚਲੋ ਹੁਣੇ ਚਲਦੇ ਹਾਂ। ਅਸੀਂ ਡੱਬਵਾਲੀ ਨੇੜੇ ਪੈਂਦੇ ਪਿੰਡ ਜੋਗੇਵਾਲਾ ਲਈ ਰਵਾਨਾ ਹੋ ਗਏ। ਖੇਮੂਆਣਾ ਜੀ ਨੇ ਮੈਨੂੰ ਟਿਕਟਾਂ ਨਹੀਂ ਲੈਣ ਦਿੱਤੀਆਂ। ਉਹ ਕਹਿਣ ਲੱਗੇ ਕਿ ਅਸੀਂ ਇਸ ਤਰ੍ਹਾਂ ਦੇ ਖ਼ੂਨ ਦੇ ਛਿੱਟੇ ਵੱਜਣ, ਅੱਗ ਲੱਗਣ, ਕੱਪੜੇ ਕੱਟੇ ਜਾਣ ਦੇ ਕੇਸ ਅਕਸਰ ਹੀ ਹੱਲ ਕਰਦੇ ਹਾਂ। ਪਿੰਡ ਪਹੁੰਚ ਕੇ ਖੇਮੂਆਣਾ ਜੀ ਨੇ ਪੜਤਾਲ ਸ਼ੁਰੂ ਕਰ ਦਿੱਤੀ। 'ਕੱਲੇ-'ਕੱਲੇ ਮੈਂਬਰ ਨਾਲ ਗੱਲ ਕੀਤੀ। ਅਜੇ ਇਹ ਕਾਰਵਾਈ ਚੱਲ ਹੀ ਰਹੀ ਸੀ ਕਿ ਭੈਣ ਦਾ ਗੁਆਂਢੀ ਆ ਕੇ ਕਹਿਣ ਲੱਗਾ ਕਿ ਸਾਡਾ ਵੀ ਭਲਾ ਕਰਕੇ ਜਾਣਾ। ਖੇਮੂਆਣਾ ਜੀ ਨੇ ਕਿਹਾ ਕਿ ਮਸਲਾ ਹੱਲ ਕਰਕੇ ਜਾਵਾਂਗੇ। ਉਨ੍ਹਾਂ ਦੇ ਕਹਿਣ ਤੇ ਮੈਂ ਵਿਹੜੇ ਵਿੱਚ ਜਾ ਕੇ ਆਖਿਆ ਕਿ ਜੇਕਰ ਕੋਈ ਭੂਤ-ਪ੍ਰੇਤ ਹੈ ਤਾਂ ਆਪਣੀ 'ਸ਼ਕਤੀ' ਵਿਖਾਵੇ। ਏਨਾ ਕਹਿਣ ਦੀ ਦੇਰ ਹੀ ਸੀ ਕਿ ਨਾਲ ਵਾਲੇ ਘਰ 'ਚੋਂ 'ਅੱਗ ਲੱਗ ਗੀ, ਅੱਗ ਲੱਗ ਗੀ' ਦੀਆਂ ਆਵਾਜ਼ਾਂ ਆਉਣ ਲੱਗੀਆਂ। ਅਸੀਂ ਉਨ੍ਹਾਂ ਦੇ ਘਰ ਵੱਲ ਚੱਲ ਪਏ। ਅੱਗੇ ਜਾ ਕੇ ਵੇਖਿਆ ਕਿ ਸੜੇ ਹੋਏ ਕੱਪੜਿਆਂ ਦਾ ਵਿਹੜੇ ਵਿੱਚ ਢੇਰ ਲੱਗਿਆ ਹੋਇਆ ਸੀ। ਘਰ ਦੀ ਇੱਕ ਔਰਤ ਵਿਹੜੇ ਵਿੱਚ ਮੰਜੇ ਤੇ ਬੁੱਕਲ ਮਾਰੀ ਬੈਠੀ ਸੀ। ਖੇਮੂਆਣਾ ਜੀ ਦੇ ਪੁੱਛਣ ਤੇ ਉਸ ਨੇ ਅੱਗ ਲੱਗਣ ਵਾਲਾ ਕਮਰਾ ਤੇ ਸਮਾਨ ਵਿਖਾਇਆ। ਉਨ੍ਹਾਂ ਉਸ ਔਰਤ ਨਾਲ ਗੱਲਬਾਤ ਕੀਤੀ। ਉਹ ਕਾਫ਼ੀ ਸਮਾਂ ਪੁੱਛ ਪੜਤਾਲ ਕਰਦੇ ਰਹੇ। ਫਿਰ ਦੋਹਾਂ ਪਰਿਵਾਰਾਂ ਨੂੰ ਬੁਲਾ ਕੇ ਆਖਿਆ ਕਿ ਅੱਜ ਤੋਂ ਬਾਅਦ ਇਸ ਤਰ੍ਹਾਂ ਦੀ ਘਟਨਾ ਨਹੀਂ ਵਾਪਰੇਗੀ। ਜੇਕਰ ਤੁਹਾਨੂੰ ਸਾਡੀ ਫਿਰ ਲੋੜ ਹੋਵੇਗੀ ਤਾਂ ਅਸੀਂ ਫਿਰ ਆ ਜਾਵਾਂਗੇ।

ਮੈਂ ਖੇਮੂਆਣਾ ਜੀ ਤੋਂ ਮਸਲੇ ਬਾਰੇ ਪੁੱਛਿਆ ਤਾਂ ਉਹ ਕਹਿਣ ਲੱਗੇ ਕਿ ਆਦਮੀਂ ਦੀ ਉਮਰ 55-60 ਸਾਲ ਹੈ ਤੇ ਉਸ ਦੀ ਪਤਨੀ ਮਸਾਂ 19-20 ਸਾਲਾਂ ਦੀ ਹੀ ਹੋਵੇਗੀ। ਇਸ ਤਰ੍ਹਾਂ ਦੀਆਂ ਸਮਾਜਿਕ ਹਾਲਤਾਂ ਵਿੱਚ ਅਜਿਹੇ ਮਸਲੇ ਪੈਦਾ ਹੋਣੇ ਸੁਭਾਵਕ ਹਨ। ਮੈਂ ਉਨ੍ਹਾਂ ਨੂੰ ਬੱਸ ਚੜ੍ਹਾ ਕੇ ਵਾਪਸ ਆ ਗਿਆ। ਅਗਲੇ ਦਿਨ ਮੈਂ ਤੇ ਬਲਜਿੰਦਰ ਘਰ ਵਾਲਿਆਂ ਨੂੰ ਤਾਕੀਦ ਕਰਕੇ ਬਠਿੰਡਾ ਵੱਲ ਚੱਲ ਪਏ। ਮੇਰੇ ਪਿਤਾ ਜੀ ਉੱਥੇ ਰਹਿ ਪਏ। ਉਨ੍ਹਾਂ ਅੱਗ ਲੱਗਣ ਦੀਆਂ ਘਟਨਾਵਾਂ ਤੇ ਡੂੰਘੀ ਨਜ਼ਰ ਰੱਖੀ ਤੇ ਇੱਕ ਦਿਨ ਉਨ੍ਹਾਂ ਘਟਨਾਵਾਂ ਕਰਨ ਵਾਲੇ 'ਭੂਤ' ਨੂੰ ਰੰਗੇ ਹੱਥੀਂ ਫੜ ਲਿਆ। ਪਿਤਾ ਜੀ ਦੇ ਦਖ਼ਲ ਦੇਣ ਤੇ ਸਬੰਧਤ ਪਰਿਵਾਰ ਦੇ ਮੁਖੀ ਨੇ ਮੁਆਫੀ ਮੰਗੀ ਤੇ ਫਿਰ ਘਟਨਾਵਾਂ ਬੰਦ ਹੋ ਗਈਆਂ। ਇਸ ਘਟਨਾ ਨੇ ਮੈਨੂੰ ਪਰਖ ਪੜਤਾਲ ਦੀ ਜਾਂਚ ਸਿਖਾਈ ਤੇ ਮੈਂ ਤਰਕਸ਼ੀਲ ਲਹਿਰ ਨਾਲ ਜੁੜ ਗਿਆ। ਉਸ ਸਮੇਂ ਤੋਂ ਹੀ ਮੈਂ ਆਪਣੇ ਵੱਲੋਂ ਸੁਸਾਇਟੀ ਲਈ ਬਣਦਾ ਸਰਦਾ ਯੋਗਦਾਨ ਪਾ ਰਿਹਾ ਹਾਂ।



94634-16062





# 'ਕਮਜ਼ੋਰੀ' ਦਾ ਰੋਗ



ਚੰਨਣ ਵਾਂਦਰ

ਜਦ ਕੋਈ ਸਰੀਰਕ ਰੋਗ ਹੁੰਦਾ ਹੈ ਤਾਂ ਬੰਦਾ ਆਪਣਾ ਤੇ ਆਪਣੇ ਪਰਿਵਾਰ ਮੈਂਬਰਾਂ ਦਾ ਇਲਾਜ ਕਰਵਾਉਣ ਲਈ ਡਾਕਟਰਾਂ ਕੋਲ ਜਾਂਦਾ ਹੈ। ਰੋਗ ਦੇ ਠੀਕ ਹੋਣ ਤੱਕ ਇਲਾਜ ਚਲਦਾ ਹੈ ਪਰ ਜਦ ਕਿਸੇ ਨੂੰ ਮਾਨਸਿਕ ਰੋਗ ਹੋ ਜਾਵੇ ਤਾਂ ਕੁਝ ਕੁ ਲੋਕਾਂ ਨੂੰ ਛੱਡ ਕੇ ਬਹੁ ਗਿਣਤੀ ਲੋਕ 'ਭੂਤ-ਪ੍ਰੇਤ' ਤੇ 'ਓਪਰੀ ਕਸਰ' ਦਾ ਅਸਰ ਮੰਨ ਕੇ ਸਾਧ ਸਿਆਣਿਆਂ ਤੇ ਤਾਂਤਰਿਕਾਂ ਦੇ ਡੇਰਿਆਂ ਦਾ ਰਾਹ ਫੜ੍ਹਦੇ ਹਨ। ਸਾਧ ਸਿਆਣੇ ਵੀ ਅਜਿਹੇ ਲਾਈ ਲੱਗ ਲੋਕਾਂ ਨੂੰ ਉੱਡ ਕੇ ਲੈਂਦੇ ਹਨ। ਭਰਮ ਭੁਲੇਖਿਆਂ 'ਚ ਫ਼ਸਾਉਂਦੇ ਹਨ ਤੇ ਇਲਾਜ ਲਈ ਦੇਵੀ-ਦੇਵਤਿਆਂ ਤੇ ਪੀਰਾਂ ਦਾ ਡਰ ਦੇ ਕੇ ਮੋਟੀਆਂ ਰਕਮਾਂ ਵਸੂਲਦੇ ਹਨ। ਰੋਗੀ ਦਾ ਮਸਲਾ ਹੱਲ ਨਹੀਂ ਹੁੰਦਾ ਸਗੋਂ ਕੇਸ ਹੋਰ ਉਲਝ ਜਾਂਦਾ ਹੈ।

ਲਗਭਗ 13 ਕੁ ਸਾਲ ਪਹਿਲਾਂ ਮਨੋਰੋਗ ਮਸ਼ਵਰਾ ਕੇਂਦਰ ਬਰਗਾੜੀ ਵਿਖੇ ਰਾਜਸਥਾਨ ਤੋਂ ਇੱਕ ਗਰੀਬ ਕਿਸਾਨ ਪਰਿਵਾਰ ਦਾ ਕੇਸ ਆਇਆ। ਜਿਨ੍ਹਾਂ ਦਾ 30 ਕੁ ਸਾਲ ਦਾ ਨੌਜਵਾਨ ਪੀੜਿਤ ਸੀ। ਘਰਦਿਆਂ ਨੇ ਦੱਸਿਆ ਕਿ ਇਹ ਤਿੰਨ-ਚਾਰ ਸਾਲ ਤੋਂ ਬਿਮਾਰ ਹੈ। ਪਹਿਲਾਂ ਇਸ ਦੀ ਰੀੜ੍ਹ ਦੀ ਹੱਡੀ 'ਚ ਦਰਦ ਰਹਿੰਦਾ ਸੀ। ਵਿਆਹ ਤੋਂ ਬਾਅਦ ਹੀ ਥੋੜ੍ਹਾ 'ਅਪ ਸੈੱਟ' ਜਿਹਾ ਨਜ਼ਰ ਆਉਣ ਲੱਗ ਪਿਆ ਸੀ। ਘੱਟ ਬੋਲਦਾ ਸੀ ਤੇ ਮੰਜੇ ਤੇ ਪਿਆ ਰਹਿੰਦਾ। ਕਿਸੇ ਫੈਕਟਰੀ 'ਚ ਕੰਮ ਕਰਦਾ ਸੀ, ਉੱਥੋਂ ਵੀ ਕੰਮ ਛੱਡ ਕੇ ਆ ਗਿਆ। ਕਹਿੰਦਾ, ਕੰਮ ਕਰਨ ਨੂੰ ਦਿਲ ਨਹੀਂ ਸੀ ਕਰਦਾ। ਇਸ ਦੇ ਇਲਾਜ ਲਈ ਸ਼ਹਿਰ ਦੇ ਡਾਕਟਰ ਕੋਲ ਗਏ ਤਾਂ ਉਸ ਨੇ 15 ਦਿਨ ਦਾਖ਼ਲ ਰੱਖਿਆ। ਹਜ਼ਾਰਾਂ ਰੁਪਏ ਦਾ ਬਿੱਲ ਭਰਿਆ ਪਰ ਇਸ ਨੂੰ ਭੋਰਾ ਫਰਕ ਨਾ ਪਿਆ। ਇਸ ਦੀ ਪਤਨੀ ਇਸ ਨੂੰ ਆਪਣੇ ਧਾਰਮਕ ਵਿਚਾਰਾਂ ਅਨੁਸਾਰ ਢਾਲਣਾ ਚਾਹੁੰਦੀ ਸੀ। ਉਸ ਨੇ ਸ਼ੁਰੂ-ਸ਼ੁਰੂ 'ਚ ਇਸ ਦੇ ਦਬਾਅ ਵੀ ਬਣਾਇਆ। ਅਸੀਂ ਇਸ ਦਾ ਇਲਾਜ ਕਰਵਾਉਂਦੇ ਰਹੇ ਪਰ ਇਹ ਠੀਕ ਨਾ ਹੋਇਆ।

ਇਸ ਨੂੰ ਗੁੱਸਾ ਆਉਣ ਲੱਗ ਪਿਆ। ਮਰਨ-ਮਰਾਉਣ ਦੀਆਂ ਗੱਲਾਂ ਕਰਦਾ। ਕਿਸੇ ਨਾਲ ਗੱਲ ਕਰਨੀ ਇਸ ਨੂੰ ਚੰਗੀ ਨਹੀਂ ਸੀ ਲਗਦੀ। ਰਿਸ਼ਤੇਦਾਰ-ਮਿੱਤਰਾਂ ਦੇ ਮਜਬੂਰ ਕਰਨ ਤੇ ਸਾਧ-ਚੇਲਿਆਂ ਦੇ ਦਰਾਂ ਤੇ ਗਏ। ਬਥੇਰਾ ਪੈਸਾ ਲੁਟਾਇਆ ਪਰ ਕਿਤੋਂ ਵੀ ਖ਼ੈਰ ਨਾ ਪਈ। ਸਾਡੇ ਪਿੰਡ ਦਾ ਇੱਕ ਮੁੰਡਾ ਤੁਹਾਡਾ ਪਰਚਾ ਪੜ੍ਹਦਾ ਹੈ। ਉਸੇ ਨੇ ਹੀ ਤੁਹਾਡੇ ਕੋਲ ਇੱਥੇ ਭੇਜਿਆ ਹੈ। ਮੈਂ ਪਰਿਵਾਰ ਦੀ ਵਿਥਿਆ ਧਿਆਨ ਨਾਲ ਸੁਣੀ। ਫਿਰ ਪੀੜਿਤ ਨੌਜਵਾਨ ਨੂੰ ਬੁਲਾਇਆ। ਉਹ ਕਹਿਣ ਲੱਗਾ, ਅੱਖਾਂ 'ਚੋਂ ਪਾਣੀ ਵਗ਼ਦਾ ਹੈ, ਚੱਕਰ ਵੀ ਆਉਂਦੇ ਹਨ, ਵਾਰ-ਵਾਰ ਪਿਆਸ ਲਗਦੀ ਹੈ, ਦਿਲ ਬਹੁਤ ਜ਼ਿਆਦਾ ਧੜਕਦਾ ਹੈ ਤੇ ਕਈ ਵਾਰ ਮਰਨ ਨੂੰ ਵੀ ਦਿਲ ਕਰਦਾ ਹੈ। ਮੇਰੀ ਪਤਨੀ ਧਾਰਮਕ ਵਿਚਾਰਾਂ ਦੀ ਹੋਣ ਕਰਕੇ ਆਂਡਾ-ਮੀਟ ਖਾਣ ਤੋਂ ਮਨ੍ਹਾ ਕਰਦੀ ਹੈ। ਜਦ ਉਸ ਦੀ ਮੇਰੇ ਛੋਟੇ ਭਰਾ ਨਾਲ ਕੋਈ ਤਲਖ਼-ਕਲਾਮੀ ਹੋਵੇ ਤਾਂ ਮੇਰਾ ਤਣਾਅ ਹੋਰ ਵੀ ਵਧ ਜਾਂਦਾ ਹੈ। ਮੈਂ ਉਸ ਨੂੰ ਵਿਸ਼ਵਾਸ 'ਚ ਲੈਣਾ ਚਾਹਿਆ, ਕਿਉਂਕਿ ਮਰੀਜ਼ ਤੇ ਇਲਾਜ ਕਰਨ ਵਾਲੇ ਦਰਮਿਆਨ ਵਿਸ਼ਵਾਸ ਵਾਲਾ ਸਬੰਧ ਬਣਨ ਤੇ ਹੀ ਉਹ ਆਪਣੇ ਨਿੱਜੀ ਵਿਚਾਰ ਤੇ ਭਾਵਨਾਵਾਂ ਪ੍ਰਗਟ ਕਰਨ ਦਾ ਹੌਂਸਲਾ ਕਰਦਾ ਹੈ, ਜੋ ਇੱਕ ਸਮਾਜਿਕ ਪ੍ਰਾਣੀ ਦੀ ਹੈਸੀਅਤ 'ਚ ਦੂਸਰਿਆਂ ਤੋਂ ਲੁਕੋ ਕੇ ਰੱਖਦਾ ਹੈ। ਉਸ ਨੇ ਮੈਨੂੰ ਦੱਸਿਆ ਕਿ ਮੇਰਾ ਸਹੁਰਾ ਪਰਿਵਾਰ ਚੰਗਾ ਸਰਦਾ ਪੁੱਜਦਾ ਹੈ। ਉਹ ਮੇਰੇ ਤੇ ਦਬਾਅ ਰੱਖਦੀ ਹੈ ਤੇ ਉਨ੍ਹਾਂ ਦਾ ਪਰਿਵਾਰ ਵੀ ਮੇਰੇ ਤੇ ਦਬਾਅ ਬਣਾਉਣਾ ਲੋਚਦਾ ਹੈ। ਮੇਰੇ ਦੂਸਰੇ ਸਾਢੂ ਉਨ੍ਹਾਂ ਦੇ ਪ੍ਰਭਾਵ 'ਚ ਅਧੀਨਗੀ ਕਬੂਲ ਚੁੱਕੇ ਹਨ। ਮੇਰੀ ਪਤਨੀ ਘਰ ਦੀ ਕਿਸੇ ਜ਼ਿੰਮੇਵਾਰੀ ਨੂੰ ਨਹੀਂ ਸਮਝਦੀ। ਮੇਰੀ ਸਮੱਸਿਆ ਤਾਂ ਵਿਆਹ ਵਾਲੇ ਪਹਿਲੇ ਦਿਨ ਹੀ ਸ਼ੁਰੂ ਹੋ ਗਈ ਸੀ। ਕੁਝ ਕਮਜ਼ੋਰੀ ਮਹਿਸੂਸ ਹੋਣ ਕਰਕੇ ਘਰ ਵਾਲੀ ਹੁਣ ਵੀ ਉਸੇ ਗੱਲ ਦਾ ਤਾਅਨਾ ਮਾਰਦੀ ਹੈ ਤੇ ਮੇਰੇ ਆਰਥਕ ਪੱਖੋਂ ਕਮਜ਼ੋਰ ਹੋਣ ਦਾ ਵੀ। ਆਪਣੀ ਹਰ ਗੱਲ ਮਨਾਉਣਾ ਚਾਹੁੰਦੀ ਹੈ। ਇਸੇ ਲਈ ਨੀਂਦ ਤੇ ਭੁੱਖ ਮੈਥੋਂ ਦੂਰ ਰਹਿੰਦੀ ਹੈ। ਕਈ ਵਾਰ ਖ਼ੁਦਕਸ਼ੀ ਕਰਨ ਦਾ ਖਿਆਲ ਵੀ ਆਉਂਦਾ ਹੈ। ਪਰਸੋਂ ਜਦ ਮੈਂ ਮੋਟਰ ਤੇ ਇਕੱਲਾ ਸਾਂ ਤਾਂ ਦਾਤਰੀ ਨੂੰ ਪੇਟ 'ਚ ਮਾਰਨ ਲੱਗਾ ਪਰ ਧਿਆਨ ਕਿਸੇ ਜਾਨਵਰ ਵੱਲ ਜਾਣ ਕਾਰਣ ਵਿਚਾਰ ਬਦਲ ਗਏ। ਜੇਕਰ ਮੇਰੀ ਘਰਵਾਲੀ ਦਬਾਅ ਪਾਉਣੋਂ ਹਟ ਜਾਵੇ ਤਾਂ ਮੈਂ ਕਾਫੀ ਹੱਦ ਤੱਕ ਠੀਕ ਹੋ ਸਕਦਾ ਹਾਂ।

ਪੀੜਿਤ ਨੌਜਵਾਨ ਮੇਰੇ ਵਿਸ਼ਵਾਸ 'ਚ ਆ ਰਿਹਾ ਸੀ। ਮੇਰੇ ਵੱਲੋਂ ਉਸ ਦੇ ਰੋਗ ਬਾਰੇ ਪੁੱਛਣ ਤੇ ਉਸ ਨੇ ਦੱਸਿਆ ਕਿ ਮੇਰੀ ਜ਼ਿੰਦਗੀ 'ਚ ਇੱਕ ਘਟਨਾ ਵਾਪਰੀ ਜਿਸ ਤੋਂ ਮੈਨੂੰ ਆਪਣੇ ਆਪ 'ਚ ਕਮਜ਼ੋਰੀ ਮਹਿਸੂਸ ਹੋਈ। ਉਸ ਤੋਂ ਬਾਅਦ ਜਦ ਉਸੇ ਹਾਲਤ 'ਚ ਉਹ ਗੱਲ ਵਾਰ-ਵਾਰ ਯਾਦ ਆਉਂਦੀ ਹੈ ਤਾਂ ਉਸੇ ਤਰ੍ਹਾਂ ਹੀ ਵਾਪਰਦਾ ਹੈ। ਮੈਂ ਸਮਝ ਗਿਆ ਕਿ ਇਸ ਦੇ ਅਚੇਤ ☛☛☛

# 'ਦਰਦ' ਦਾ ਮਨੋਵਿਗਿਆਨ



ਡਾ. ਆਰ.ਕੇ. ਬਾਂਸਲ

ਸਾਡੇ ਹਸਪਤਾਲ 'ਚ ਸਰਜਰੀ ਵਿਭਾਗ ਵੱਲੋਂ ਦਸਵੀਂ ਕਲਾਸ 'ਚ ਪੜ੍ਹਦੀ 15-16 ਸਾਲ ਦੀ ਲੜਕੀ ਨੂੰ ਮਨੋਰੋਗ ਵਿਭਾਗ 'ਚ ਰੈਫ਼ਰ ਕੀਤਾ ਗਿਆ, ਜਿਸ ਨੂੰ ਪਿਛਲੇ 6 ਮਹੀਨੇ ਤੋਂ ਤੇਜ਼ ਪੇਟ ਦਰਦ ਦੀ ਸ਼ਿਕਾਇਤ ਸੀ ਤੇ ਕੋਈ ਵੀ ਦਵਾਈ ਉਸ ਦੇ ਅਸਰ ਨਹੀਂ ਸੀ ਕਰ ਰਹੀ। ਸਰਜਰੀ ਵਿਭਾਗ ਅਨੁਸਾਰ ਲੜਕੀ ਦੇ ਅਲਟਰਾ ਸਾਊਂਡ ਸਮੇਤ ਸਾਰੇ ਲੋੜੀਂਦੇ ਟੈਸਟ ਕੀਤੇ ਗਏ ਸਨ ਪਰ ਦਰਦ ਦਾ ਕੋਈ ਸਰੀਰਕ ਕਾਰਨ ਨਹੀਂ ਮਿਲਿਆ। ਉਨ੍ਹਾਂ ਦੀ ਰਾਏ ਸੀ ਕਿ ਦਰਦ ਮਨੋ ਸਰੀਰਕ ਵੀ ਹੋ ਸਕਦਾ ਹੈ। ਮਨੋਰੋਗ ਵਿਭਾਗ ਨੇ ਲੜਕੀ ਦੇ ਪਰਿਵਾਰ ਨਾਲ ਗੱਲ ਕਰਕੇ ਕੇਸ ਹਿਸਟਰੀ ਤਿਆਰ ਕੀਤੀ। ਲੜਕੀ ਦੇ ਮਾਤਾ-ਪਿਤਾ ਨੇ ਦੱਸਿਆ ਕਿ ਛੇ ਮਹੀਨਿਆਂ ਦੌਰਾਨ ਉਨ੍ਹਾਂ ਨੇ ਕਈ ਡਾਕਟਰਾਂ ਨੂੰ ਦਿਖਾਇਆ, ਦੇਸੀ ਦਵਾਈਆਂ ਵੀ ਲਈਆਂ ਪਰ ਦਰਦ ਨਹੀਂ ਹਟਿਆ। ਲੜਕੀ ਦੀ ਮਾਤਾ ਨੇ ਦੱਸਿਆ ਕਿ ਲੜਕੀ ਦਾ ਪੜ੍ਹਨ 'ਚ ਮਨ ਨਹੀਂ ਲਗਦਾ ਪਰ ਉਹ ਚੰਗਾ ਪੜ੍ਹ ਲਿਖ ਕੇ ਕੁਝ ਬਣਨਾ ਚਾਹੁੰਦੀ ਹੈ, ਜਿਸ ਕਾਰਨ ਮਾਨਸਿਕ ਦੁਬਿਧਾ 'ਚ ਫ਼ਸੀ ਉਦਾਸ ਰਹਿੰਦੀ ਹੈ। ਪਰਿਵਾਰ ਅਨੁਸਾਰ ਪਹਿਲਾਂ ਵੀ ਇੱਕ ਡਾਕਟਰ ਨੇ ਪੇਟ ਦਰਦ ਨੂੰ ਮਾਨਸਿਕ ਰੋਗ ਹੋਣ ਵੱਲ ਇਸ਼ਾਰਾ ਕੀਤਾ ਸੀ ਤੇ ਨਾਲ ਹੀ ਸੁਝਾਅ ਦਿੱਤਾ ਸੀ ਕਿ ਇਸ ਦਾ ਵਿਆਹ ਕਰ ਦਿੱਤਾ ਜਾਵੇ। ਕੇਸ ਦੀ ਮਨੋਵਿਗਿਆਨਕ ਪੜਤਾਲ ਅਨੁਸਾਰ ਕਿਸੇ ਵੀ ਗੱਲ ਦਾ ਬਿਮਾਰੀ ਨਾਲ ਸਬੰਧ ਨਾ ਲੱਭਿਆ। ਨਾ ਪੜ੍ਹਾਈ ਦੀ ਚਿੰਤਾ ਤੇ ਨਾ ਵਿਆਹ ਦਾ ਫ਼ਿਕਰ। ਪਰਿਵਾਰਕ ਸਬੰਧਾਂ ਬਾਰੇ ਪੜਤਾਲ ਕਰਨ ਤੇ ਪਤਾ ਲੱਗਾ ਕਿ ਘਰ 'ਚ ਇਸ ਤਰ੍ਹਾਂ ਦੀ ਕੋਈ ਸਮੱਸਿਆ ਨਹੀਂ ਹੈ। ਕੁਝ ਦਵਾਈਆਂ ਤੇ ਮਨੋਵਿਗਿਆਨਕ ਵਿਧੀਆਂ ਰਾਹੀਂ ਪੇਟ ਦਰਦ ਨੂੰ ਕੰਟ੍ਰੋਲ ਤਾਂ ਕਰ ਲਿਆ ਗਿਆ ਪਰ ਇਲਾਜ ਅਜੇ ਅਧੂਰਾ ਸੀ। ਸਮੱਸਿਆ ਫਿਰ ਵੀ ਹੋ ਸਕਦੀ ਸੀ ਜਾਂ ਇਸ ਬਿਮਾਰੀ ਨੇ ਰੂਪ ਬਦਲ ਕੇ ਕਿਸੇ ਹੋਰ ਸਰੀਰਕ ਬਿਮਾਰੀ ਨਾਲ ਮਿਲਦੀ ਜੁਲਦੀ ਸਮੱਸਿਆ ਦਾ ਰੂਪ ਧਾਰਨ ਕਰ ਲੈਣਾ ਸੀ। ਬਿਮਾਰੀ ਦੇ ਕਾਰਨਾਂ ਸਬੰਧੀ ਖੋਜਣ ਲਈ ਮਨੋਵਿਗਿਆਨਕ ਟੈਸਟਾਂ ਰਾਹੀਂ ਅਧਿਐਨ ਕਰਨ ਦਾ ਫ਼ੈਸਲਾ ਲਿਆ ਗਿਆ, ਜਿਨ੍ਹਾਂ ਰਾਹੀਂ ਪਤਾ ਲੱਗਾ ਕਿ ਲੜਕੀ ਸਾਧਾਂ-ਸੰਤਾਂ ਨੂੰ ਬੇਹੱਦ ਨਫ਼ਰਤ ਕਰਦੀ ਹੈ। ਨਫ਼ਰਤ ਦਾ ਕਾਰਣ ਜਾਣਨ ਦੀ ਕੋਸ਼ਿਸ਼ ਕਰਨ ਤੇ ਲੜਕੀ ਰੋਣ ਲੱਗ ਪਈ ਤੇ ਇੱਕ ਦਮ ਪੇਟ ਦਰਦ ਉਸ ਦੇ ਵੱਸ ਤੋਂ ਬਾਹਰ ਹੋ ਗਿਆ। ਭਾਵੇਂ ਉਸ ਨੇ ਖੁੱਲ੍ਹ ਕੇ ਕੁਝ ਨਹੀਂ ਦੱਸਿਆ ਪਰ ਉਹ ਇਸ ਗੱਲ ਨਾਲ ਸਹਿਮਤ ਸੀ ਕਿ ਕਿਸੇ ਸਾਧ ਨੇ ਉਸ ਨਾਲ ਗਲਤ ਹਰਕਤ ਕੀਤੀ ਸੀ, ਜਿਸ ਤੋਂ ਉਹ ਬੁਰੀ ਤਰ੍ਹਾਂ ਸਹਿਮ ਗਈ ਤੇ ਹਰੇਕ ਸਾਧ ਨੂੰ ਨਫ਼ਰਤ ਕਰਨ ਲੱਗੀ। ਪੁੱਛ-ਦੱਸ ਤੋਂ ਪਤਾ ਲੱਗਾ ਕਿ ਉਸ ਦਾ ਪਰਿਵਾਰ ਕਿਸੇ 'ਸੰਤ' ਦਾ ਪੁਜਾਰੀ ਸੀ। ਉਸ ਦੇ ਮਾਤਾ-ਪਿਤਾ ਹਰ ਕੰਮ ਉਸ ਤੋਂ ਪੁੱਛ ਕੇ ਕਰਦੇ ਸਨ। ਘਰ ਦੇ ਹਰੇਕ ਕੰਮ 'ਚ ਸੰਤ ਦੀ ਦਖ਼ਲ ਅੰਦਾਜ਼ੀ ਹੁੰਦੀ ਸੀ। ਲੜਕੀ ਨੇ ਦੱਸਿਆ ਕਿ ਮੈਂ ਉਸ ਕੋਲ ਨਹੀਂ ਜਾਂਦੀ, ਇਸ ਲਈ ਉਸ ਨੇ ਮੈਨੂੰ ਮੇਰੇ ਮਾਤਾ-ਪਿਤਾ ਰਾਹੀਂ ਤੰਗ ਕਰਵਾਉਣਾ ਸ਼ੁਰੂ ਕਰ ਦਿੱਤਾ। ਕੇਸ ਹਿਸਟਰੀ ਤੋਂ ਬਾਅਦ ਉਸ ਦੀ ਪੋਸਟ ਟਰਮੇਟਿਕ ਸਟ੍ਰੈੱਸ ਡਿਸਆਰਡਰ (ਪੀ.ਟੀ.ਐੱਸ.ਡੀ.) ਨਾਂ ਦੀ ਬਿਮਾਰੀ ਸਾਹਮਣੇ ਆਈ। ਫਿਰ ਪੇਟ ਦਰਦ ਕੁਝ ਹੀ ਦਿਨਾਂ 'ਚ ਕੰਟਰੋਲ ਹੋ ਗਿਆ ਪਰ ਪੂਰੇ ਇਲਾਜ ਦੌਰਾਨ ਤਿੰਨ ਮਹੀਨੇ ਤੋਂ ਵੀ ਵੱਧ ਦਾ ਸਮਾਂ ਲੱਗਿਆ। ਇਸ ਸਮੇਂ ਦਵਾਈਆਂ ਦੇ ਨਾਲ-ਨਾਲ ਗੱਲਬਾਤ ਤੇ ਪਰਿਵਾਰਕ ਮੈਂਬਰਾਂ ਦੀ ਸ਼ਮੂਲੀਅਤ ਤੇ ਸਹਿਯੋਗ ਦੀ ਵੀ ਲੋੜ ਪਈ।

❑❑ 94172-41386

☛☛☛ ਮਨ 'ਚ ਪੁਰਾਣੀ ਘਟਨਾ ਦਾ ਖਿਆਲ ਹੀ ਭਾਰੂ ਹੋ ਕੇ ਸੁਚੇਤ ਮਨ 'ਚ ਕਮਜ਼ੋਰੀ ਹੋਣ ਦਾ ਅਹਿਸਾਸ ਪੈਦਾ ਕਰਦਾ ਹੈ ਜਿਹੜਾ ਉਸ ਦੇ ਮਨ ਦੀਆਂ ਭਾਵਨਾਵਾਂ, ਖਾਹਿਸ਼ਾਂ ਨੂੰ ਪ੍ਰਭਾਵਿਤ ਕਰਦਾ ਹੈ। ਮੈਂ ਉਸ ਨੂੰ ਆਪਣੇ ਵਿਸ਼ਵਾਸ 'ਚ ਲਿਆ ਕੇ ਸੰਮੋਹਿਤ ਕੀਤਾ, ਆਪਣੇ ਸੁਝਾਅਵਾਂ ਰਾਹੀਂ ਉਸ ਨੂੰ ਸੰਮੋਹਨ ਹਾਲਤ ਵਿੱਚ ਉਹ ਪ੍ਰੈਕਟੀਕਲ ਕਰਵਾਇਆ, ਜਿਸ ਰਾਹੀਂ ਉਹ ਮਰੀਜ਼ ਬਣਿਆ ਸੀ। ਉਸ ਨੂੰ ਉਸਾਰੂ ਸੁਝਾਅ ਦਿੱਤੇ। ਨੀਂਦ ਤੋਂ ਉੱਠਣ ਉਪਰੰਤ ਉਹ ਆਪਣੇ ਆਪ ਨੂੰ ਹਲਕਾ ਮਹਿਸੂਸ ਕਰ ਰਿਹਾ ਸੀ। ਬਾਅਦ 'ਚ ਉਸ ਦੀ ਪਤਨੀ ਨਾਲ ਵੀ ਗੱਲਬਾਤ ਕੀਤੀ। ਉਸ ਨੂੰ ਆਪਣੇ ਪਰਿਵਾਰ ਦੀ ਸੁਖ ਸ਼ਾਂਤੀ ਲਈ ਸਹਿਯੋਗ ਕਰਨ ਲਈ ਆਖਿਆ ਤਾਂ ਜੋ ਉਸ ਦਾ ਪਤੀ ਠੀਕ ਹੋ ਸਕੇ। ਉਸ ਦੀ ਪਤਨੀ ਨੇ ਆਪਣੇ ਵੱਲੋਂ ਬਣਦਾ ਸਹਿਯੋਗ ਦੇਣ ਦਾ ਭਰੋਸਾ ਦਿੱਤਾ। ਅਗਲੇ ਹਫ਼ਤੇ ਉਹ ਮੁੜ ਕੇਂਦਰ ਤੇ ਆਏ। ਸਾਰਾ ਪਰਿਵਾਰ ਖੁਸ਼ ਸੀ। ਨੌਜਵਾਨ ਨੇ ਦੱਸਿਆ ਕਿ ਹੁਣ ਉਸ ਦੀ ਪਤਨੀ ਹਰ ਤਰ੍ਹਾਂ ਉਸ ਦੇ ਨਾਲ ਹੈ ਤੇ ਉਹ ਆਪਣੀ ਜ਼ਿੰਦਗੀ ਤੋਂ ਸੰਤੁਸ਼ਟ ਹੈ।

ਮੁਖੀ: ਮਾਨਸਿਕ ਸਿਹਤ ਮਸ਼ਵਰਾ ਕੇਂਦਰ, ਬਰਗਾੜੀ

❑❑ 98143-37522





# ਸਰ੍ਹੀ 'ਚ ਜੋਤਿਸ਼ੀ ਤਰਕਸ਼ੀਲਾਂ ਦੀ ਚੁਣੌਤੀ ਤੋਂ ਭੱਜੇ

ਸਰ੍ਹੀ, (ਕੈਨੇਡਾ) 2 ਅਗਸਤ 2010: ਨਿਰਮਲ ਕਿੰਗਰਾ- ਤਰਕਸ਼ੀਲ ਸਭਿਆਚਾਰ ਸੁਸਾਇਟੀ ਆਫ਼ ਕੈਨੇਡਾ ਦੀ ਪਹਿਲ ਕਦਮੀਂ ਤੇ ਅੱਜ ਸਰ੍ਹੀ ਦੇ ਗਰੈਂਡ ਤਾਜ ਬੈਂਕਿਉਟ ਹਾਲ ਵਿਖੇ ਜੋਤਿਸ਼ੀਆਂ ਨੂੰ ਆਪਣੇ ਜੋਤਿਸ਼ ਨੂੰ ਵਿਗਿਆਨ ਸਿੱਧ ਕਰਨ ਦੀ ਚੁਣੌਤੀ ਕਬੂਲ ਕਰਨ ਲਈ ਕੋਈ ਵੀ ਜੋਤਿਸ਼ੀ ਹਾਜ਼ਰ ਨਹੀਂ ਹੋਇਆ। ਬੁੱਧੀਜੀਵੀਆਂ ਤੇ ਅਗਾਂਹਵਧੂ ਲੋਕਾਂ ਨਾਲ ਖਚਾਖਚ ਭਰੇ ਹੋਏ ਹਾਲ ਵਿੱਚ ਮੰਚ ਤੋਂ ਵਾਰ-ਵਾਰ ਜੋਤਿਸ਼ੀਆਂ ਨੂੰ ਤਰਕਸ਼ੀਲਾਂ ਦੀ ਚੁਣੌਤੀ ਕਬੂਲ ਕਰਨ ਤੇ 1 ਲੱਖ ਡਾਲਰ ਦਾ ਨਗਦ ਇਨਾਮ ਜਿੱਤਣ ਲਈ ਇੱਕ ਵੀ ਜੋਤਿਸ਼ੀ ਨਾ ਨਿੱਤਰਿਆ।

ਬੈਂਕਿਉਟ ਹਾਲ 'ਚ ਹੋਏ ਜੋਤਿਸ਼ੀ ਚੁਣੌਤੀ ਸਮਾਰੋਹ ਦਾ ਆਗਾਜ਼ ਗੁਰਪ੍ਰੀਤ ਭਦੌੜ ਦੀ ਮਜ਼ਾਹੀਆ ਕਵਿਤਾ ਨਾਲ ਹੋਇਆ, ਜਿਸ 'ਚ ਅੱਜ-ਕੱਲ੍ਹ ਦੇ ਪ੍ਰਚੱਲਤ ਸੰਸਕਾਰਾਂ ਤੇ ਭਰਮ-ਭੁਲੇਖਿਆਂ ਦਾ ਪਰਦਾ ਫ਼ਾਸ਼ ਕੀਤਾ ਗਿਆ ਸੀ। ਤਰਕਸ਼ੀਲ ਸੁਸਾਇਟੀ ਆਫ਼ ਕੈਨੇਡਾ ਦੇ ਬਾਨੀ ਆਗੂ ਤੇ ਮੌਜੂਦਾ ਪ੍ਰਧਾਨ ਅਵਤਾਰ ਗਿੱਲ ਨੇ ਜੋਤਿਸ਼ ਬਾਰੇ ਤਰਕ-ਵਿਤਰਕ ਕਰਦਿਆਂ ਆਖਿਆ ਕਿ ਜੋਤਿਸ਼ ਨਾਲ ਵਿਗਿਆਨ ਦਾ ਨੇੜੇ ਦਾ ਰਿਸ਼ਤਾ ਵੀ ਨਹੀਂ ਹੈ। ਉਨ੍ਹਾਂ ਸਪੱਸ਼ਟ ਕੀਤਾ ਕਿ ਜੋਤਿਸ਼ ਦੀ ਸ਼ੁਰੂਆਤ ਸਮੇਂ ਧਰਤੀ ਨੂੰ ਸਥਿਰ ਮੰਨ ਕੇ ਸੂਰਜ ਨੂੰ ਉਸ ਦੁਆਲੇ ਪਰਿਕਰਮਾ ਕਰਦਾ ਮੰਨਿਆ ਗਿਆ ਸੀ ਤੇ ਅੱਜ ਦਾ ਜੋਤਿਸ਼ ਉਸੇ ਧਾਰਨਾ ਤੇ ਆਧਾਰਿਤ ਹੈ ਜਦਕਿ ਵਿਗਿਆਨ ਨੇ ਇਹ ਗੱਲ ਸਾਬਤ ਕਰ ਦਿੱਤੀ ਹੈ ਕਿ ਸੂਰਜ ਨਹੀਂ ਸਗੋਂ ਧਰਤੀ ਉਸ ਦੁਆਲੇ ਘੁੰਮ ਰਹੀ ਹੈ। ਜਿਸ ਕਰਕੇ ਜੋਤਿਸ਼ ਦੀ ਇਹ ਧਾਰਨਾ ਮੁੱਢੋਂ ਹੀ ਰੱਦ ਹੋ ਜਾਂਦੀ ਹੈ। ਉਨ੍ਹਾਂ ਰਾਸ਼ੀਫ਼ਲ ਦੀ ਪ੍ਰਮਾਣਿਕਤਾ ਤੇ ਸੁਆਲ ਖੜ੍ਹੇ ਕਰਦਿਆਂ ਆਖਿਆ ਕਿ ਕਿਸੇ ਵਿਅਕਤੀ ਦਾ ਨਾਂ ਬਦਲ ਜਾਣ ਨਾਲ, ਕਿਉਂਕਿ ਉਸ ਦੀ ਰਾਸ਼ੀ ਬਦਲ ਜਾਂਦੀ ਹੈ ਤਾਂ ਫਿਰ ਉਸ ਉੱਪਰ ਗ੍ਰਹਿਆਂ ਦੀਆਂ ਕਿਰਨਾਂ ਵੀ ਕਿਸੇ ਹੋਰ ਐਂਗਲ ਤੋਂ ਪੈਣੀਆਂ ਸ਼ੁਰੂ ਹੋ ਜਾਂਦੀਆਂ ਹਨ? ਬੱਚੇ ਦੇ ਜਨਮ ਸਮੇਂ ਉਨ੍ਹਾਂ ਕਿਹਾ ਕਿ ਜੋਤਿਸ਼ੀ ਇਹ ਦੱਸਣ ਦੀ ਖੇਚਲ ਕਰਨ ਕਿ ਉਹ ਬੱਚੇ ਦੇ ਜਨਮ ਸਮੇਂ ਕਿਸ ਪ੍ਰਕ੍ਰਿਆ ਨੂੰ ਸਹੀ ਮੰਨਦੇ ਹਨ। ਕੀ ਜਦੋਂ ਬੱਚਾ ਮਾਂ ਦੀ ਕੁੱਖ ਵਿੱਚੋਂ ਬਾਹਰ ਆਉਂਦਾ ਹੈ? ਤੇ ਫਿਰ ਜਾਂ ਜਦੋਂ ਬੱਚੇ ਦਾ ਨਾੜੂਆ ਕੱਟਿਆ ਜਾਂਦਾ ਹੈ। ਉਨ੍ਹਾਂ ਤੱਥਾਂ ਸਮੇਤ ਜੋਤਿਸ਼ ਨੂੰ ਗੈਰ ਵਿਗਿਆਨਕ ਸਾਬਤ ਕਰਦਿਆਂ ਆਖਿਆ ਕਿ ਜੋਤਿਸ਼ੀ ਲੋਕਾਂ ਦੀ ਲੁੱਟ ਕਰਕੇ ਐਸ਼ ਪ੍ਰਸਤੀ ਵਾਲਾ ਜੀਵਨ ਬਿਤਾ ਰਹੇ ਹਨ।

ਸਮਾਰੋਹ 'ਚ ਰੇਡੀਓ ਸ਼ੇਰ-ਏ-ਪੰਜਾਬ ਦੇ ਨਾਮਵਰ ਹੋਸਟ ਪ੍ਰੋ. ਗੁਰਵਿੰਦਰ ਸਿੰਘ ਧਾਲੀਵਾਲ ਨੇ ਮੀਡੀਆ ਨੂੰ ਸੱਦਾ ਦਿੱਤਾ ਕਿ ਸਮਾਜ ਵਿੱਚ ਅਗਿਆਨਤਾ ਤੇ ਲੁੱਟ ਖਸੁੱਟ ਮਿਟਾਉਣ ਲਈ ਆਪਣੀ ਜ਼ਿੰਮੇਵਾਰੀ ਨੂੰ ਸਮਝਦਿਆਂ ਬਣਦਾ ਹਿੱਸਾ ਪਾਇਆ ਜਾਵੇ। ਸਮਾਰੋਹ 'ਚ ਹਾਜ਼ਰ ਉੱਘੇ ਗਾਇਕ ਗਿੱਲ ਹਰਦੀਪ ਨੇ ਆਪਣੇ ਉੱਪਰ ਬਚਪਨ 'ਚ ਪਏ ਆਪਣੇ ਬਜ਼ੁਰਗਾਂ ਦੇ ਤਰਕਸ਼ੀਲ ਪ੍ਰਭਾਵਾਂ ਦਾ ਜ਼ਿਕਰ ਕੀਤਾ। ਉਨ੍ਹਾਂ ਆਖਿਆ ਕਿ ਸੱਚ ਤੇ ਪਹਿਰਾ ਦੇਣ ਲਈ ਕੁਰਬਾਨੀਆਂ ਵੀ ਦੇਣੀਆਂ ਪੈਂਦੀਆਂ ਹਨ।

ਸਮਾਰੋਹ 'ਚ ਪਰਮਿੰਦਰ ਸਵੈਚ ਨੇ ਆਪਣੀ ਕਵਿਤਾ ਪੇਸ਼ ਕੀਤੀ। ਹੋਰਨਾਂ ਤੋਂ ਇਲਾਵਾ ਜਸਵੀਰ ਮੰਗੂਵਾਲ, ਲੈਕਚਰਾਰ ਬਿੱਕਰ ਸਿੰਘ ਬਾਸੀ, ਡਾਕਟਰ ਹਰਜਿੰਦਰ ਸਿੰਘ ਪੱਟੀ ਕਥਾਵਾਚਕ, ਸਤਿੰਦਰ ਸਿੱਧੂ ਗਾਇਕ ਐਬਸਫੋਰਡ ਤੇ ਸਤਿੰਦਰ ਸਿੱਧੂ ਸਰ੍ਹੀ ਨੇ ਵੀ ਆਪਣੇ ਵਿਚਾਰ ਸਾਂਝੇ ਕੀਤੇ। ਬੈਂਕਿਉਟ ਹਾਲ 'ਚ ਹਾਜ਼ਰ ਲੋਕਾਂ ਵੱਲੋਂ ਸੁਖਦੇਵ ਸਿੰਘ ਧਾਲੀਵਾਲ ਲੰਬੀ, ਲਖਵੀਰ ਸਿੰਘ ਲੱਕੀ ਤੇ ਨਿਰਮਲ ਸਿੰਘ ਗਿੱਲ ਦੁੱਨੇ ਕੇ ਰਣੀਆਂ ਨੇ 1-1 ਲੱਖ ਡਾਲਰ ਤੇ ਦਿਲਬਾਗ ਸਿੰਘ ਗਿੱਲ ਬਾਸੀ ਨੇ 50 ਹਜ਼ਾਰ ਡਾਲਰ ਦਾ ਚੈੱਕ ਜਿੱਤਣ ਵਾਲੇ ਲਈ ਪੇਸ਼ ਕਰਦਿਆਂ ਐਲਾਨ ਕੀਤਾ ਕਿ ਸੁਸਾਇਟੀ ਜਦੋਂ ਵੀ ਚਾਹੇ ਇਹ ਰਕਮ ਚੈਲਿੰਜ ਕਬੂਲ ਕਰਨ ਵਾਲੇ ਦੀ ਪਰਖ ਲਈ ਵਰਤ ਸਕਦੀ ਹੈ। ਇਸ ਤੋਂ ਇਲਾਵਾ ਹੋਰ ਵੀ ਬਹੁਤ ਸਾਰੇ ਲੋਕਾਂ ਨੇ ਸੁਸਾਇਟੀ ਦੇ ਸਹਿਯੋਗ ਦਾ ਭਰੋਸਾ ਦਿੱਤਾ।

ਇਸ ਚੁਣੌਤੀ ਸਮਾਰੋਹ ਨੂੰ ਕੈਨੇਡਾ 'ਚ ਛਪਦੀਆਂ ਪੰਜਾਬੀ ਦੀਆਂ ਪ੍ਰਮੁੱਖ ਅਖਬਾਰਾਂ ਜੋ ਇਨ੍ਹਾਂ ਜੋਤਿਸ਼ੀਆਂ ਦੀਆਂ ਮਸ਼ਹੂਰੀਆਂ ਨਹੀਂ ਛਾਪਦੀਆਂ ਤੇ ਵੈਨਕੂਵਰ ਤੋਂ ਛਪਦੇ ਅੰਗਰੇਜ਼ੀ ਅਖਬਾਰਾਂ ਪ੍ਰੋਵਿੰਸ ਤੇ ਸਰ੍ਹੀ ਲੀਡਰ ਨੇ ਵੀ ਪ੍ਰਕਾਸ਼ਿਤ ਕੀਤਾ। ਇਸ ਤੋਂ ਇਲਾਵਾ ਰੇਡੀਓ ਐੱਮ.ਐੱਫ਼. ਅਤੇ ਟੀ.ਵੀ. ਪ੍ਰੋਗਰਾਮ ਦੇਸ ਪ੍ਰਦੇਸ, ਰੇਡੀਓ ਸ਼ੇਰ-ਏ-ਪੰਜਾਬ (ਹੋਸਟ ਪ੍ਰੋ. ਗੁਰਵਿੰਦਰ ਸਿੰਘ ਧਾਲੀਵਾਲ), ਰੇਡੀਓ ਇੰਡੀਆ ਦੇ ਹੋਸਟ ਗੁਰਪ੍ਰੀਤ ਸਿੰਘ, ਟੀ.ਵੀ. ਪ੍ਰੋਗਰਾਮ ਮੁਲਾਕਾਤ ਅਤੇ ਨਗਾਰਾ ਚਰਨਜੀਤ ਸਿੰਘ ਬਰਾੜ, ਟੀ.ਵੀ. ਪ੍ਰੋਗਰਾਮ ਸਰਦਾਰੀ ਰਾਣਾ ਜੀ ਤੋਂ ਇਲਾਵਾ ਨਾਮਵਰ ਰਿਪੋਰਟਰ ਬਲਤੇਜ ਪੰਨੂ ਵੱਲੋਂ ਵੀ ਜ਼ਿਕਰਯੋਗ ਪ੍ਰਚਾਰ ਕਰਕੇ ਚੁਣੌਤੀ ਸਮਾਰੋਹ ਦੀ ਕਾਰਗੁਜ਼ਾਰੀ ਨੂੰ ਲੋਕਾਂ ਤੱਕ ਪਹੁੰਚਾਇਆ। ❑❑

ਜਗਰੂਪ ਸਿੰਘ ਧਾਲੀਵਾਲ,

ਸਕੱਤਰ, ਤਰਕਸ਼ੀਲ ਸਭਿਆਚਾਰਕ ਸੁਸਾਇਟੀ ਆਫ਼ ਕੈਨੇਡਾ

## ਕਰਨਲ ਗੁਰੂ ਤਰਕਸ਼ੀਲਾਂ ਨਾਲ ਬਹਿਸ 'ਚ ਨਿਰਉੱਤਰ

**ਬਰੈਂਪਟਨ (ਡਾ. ਬਲਜਿੰਦਰ ਸਿੰਘ ਸੇਖੋਂ):** ਉੱਤਰੀ ਅਮਰੀਕਾ ਤਰਕਸ਼ੀਲ ਸੁਸਾਇਟੀ ਓਨਟਾਰੀਓ ਵੱਲੋਂ ਬਰੈਂਪਟਨ ਦੇ ਇਲਾਕੇ 'ਚ ਚਰਚਾ ਵਿੱਚ ਆਏ 'ਕਰਨਲ ਗੁਰੂ' ਵੱਲੋਂ ਰੋਜ਼ ਥੀਏਟਰ 'ਚ ਕਰਵਾਏ ਜਾ ਰਹੇ ਸੈਮੀਨਾਰ ਦਾ ਵਿਰੋਧ ਕਰਨ ਲਈ ਕੀਤੇ ਗਏ ਐਲਾਨ ਤੋਂ ਬਾਅਦ ਸੁਸਾਇਟੀ ਦੇ ਮੈਂਬਰਾਂ ਤੇ ਕਰਨਲ ਗੁਰੂ ਵਿਚਕਾਰ ਹੋਈ ਮੀਟਿੰਗ 'ਚ ਕਰਨਲ ਗੁਰੂ ਵੱਲੋਂ ਆਪਣੇ ਲੈਕਚਰ 'ਚ ਕਿਸੇ ਜੋਤਿਸ਼, ਮਣੀ-ਮਣਕਿਆਂ ਦੀ ਗੱਲ ਨਾ ਕਰਨ ਤੇ ਆਪਣਾ ਸਾਰਾ ਲੈਕਚਰ ਤਣਾਓ ਤੇ ਹੀ ਕੇਂਦ੍ਰਿਤ ਕਰਨ ਦੇ ਵਾਅਦੇ ਨੂੰ ਮੱਦੇ ਨਜ਼ਰ ਰਖਦਿਆਂ ਸੁਸਾਇਟੀ ਦੀ ਕਾਰਜਕਾਰਨੀ ਨੇ ਰੋਸ ਪ੍ਰਦਰਸ਼ਨ ਦਾ ਫੈਸਲਾ ਰੱਦ ਕਰ ਦਿੱਤਾ। ਸੁਰ ਸਾਗਰ ਤੋਂ ਆਏ ਬਲਤੇਜ ਪੰਨੂ ਤੇ ਹੋਰ ਪੱਤਰਕਾਰਾਂ ਦੀ ਹਾਜ਼ਰੀ 'ਚ ਕਰਨਲ ਨੇ ਕਿਤਾਬ ਬਾਰੇ ਪੁੱਛੇ ਸੁਆਲਾਂ ਦੇ ਜਵਾਬ ਦਿੰਦਿਆਂ ਮੰਨਿਆ ਕਿ ਇਹ ਪੁਸਤਕ ਵਿਗਿਆਨ ਦੀ ਪੁਸਤਕ ਨਹੀਂ ਕਹੀ ਜਾ ਸਕਦੀ। ਕਿਤਾਬ ਵਿੱਚ ਦਿੱਤੀ ਮੁੰਡੇ ਪੈਦਾ ਕਰਨ ਦੀ ਗੈਰ ਵਿਗਿਆਨਕ ਵਿਧੀ ਬਾਰੇ ਉਸ ਨੇ ਕਿਹਾ ਕਿ ਹੁਣ ਉਸ ਦੀ ਇਹ ਸੋਚ ਨਹੀਂ ਹੈ ਤੇ ਛਪ ਰਹੇ ਐਡੀਸ਼ਨ 'ਚ ਇਹ ਜਾਣਕਾਰੀ ਕੱਢ ਦਿੱਤੀ ਜਾਵੇਗੀ। ਕਰਨਲ ਗੁਰੂ ਇਸ ਗੱਲ ਤੇ ਅੜੇ ਰਹੇ ਕਿ ਜੈਮ ਜਾਂ ਕੀਮਤੀ ਪੱਥਰ ਆਪਣੇ ਵਿੱਚੋਂ ਤਰੰਗਾਂ ਪੈਦਾ ਕਰਕੇ ਸਾਡੇ ਸਰੀਰ ਤੇ ਚੰਗਾ ਜਾਂ ਮਾੜਾ ਪ੍ਰਭਾਵ ਪਾ ਸਕਦੇ ਹਨ ਪਰ ਸੁਸਾਇਟੀ ਦੇ ਮੈਂਬਰਾਂ ਨੇ ਇਸ ਨੂੰ ਤਰਕਹੀਣ ਮੰਨਿਆ। ਤਰਕਸ਼ੀਲਾਂ ਵੱਲੋਂ ਇਹ ਪੁੱਛਣ ਤੇ ਕਿ ਤੁਹਾਡੀ ਪੁਸਤਕ 'ਚ ਲਿਖਿਆ ਹੈ ਕਿ ਜੇਕਰ ਕਿਸੇ ਨੂੰ ਖ਼ੂਨ ਦੀ ਕਮੀ ਹੋਵੇ ਤਾਂ ਉਸ ਨੂੰ ਉਹ ਪਾਣੀ ਜੋ ਲਾਲ ਰੰਗ ਦੀ ਬੋਤਲ ਵਿੱਚ ਪਾ ਕੇ ਧੁੱਪ ਵਿੱਚ ਰੱਖਿਆ ਗਿਆ ਹੋਵੇ, ਪਿਆਉਣ ਨਾਲ ਫਾਇਦਾ ਹੋ ਸਕਦਾ ਹੈ। ਕੀ ਇਹ ਠੀਕ ਹੈ ? ਉਹ ਆਪਣੀ ਇਸ ਦਲੀਲ ਨੂੰ ਸਾਬਤ ਨਹੀਂ ਕਰ ਸਕਿਆ। ਤਰਕਸ਼ੀਲਾਂ ਦਾ ਪੱਖ ਸੀ ਕਿ ਇਹ ਗੱਲ ਗੈਰ ਵਿਗਿਆਨਕ ਹੈ, ਕਿਉਂਕਿ ਰੰਗਦਾਰ ਬੋਤਲ 'ਚ ਰੱਖੇ ਪਾਣੀ 'ਚ ਕਿਸੇ ਕਿਸਮ ਦੀ ਕੋਈ ਐਸੀ ਸ਼ਕਤੀ ਨਹੀਂ ਆ ਸਕਦੀ, ਜੋ ਖ਼ੂਨ ਦੀ ਕਮੀਂ ਨੂੰ ਦੂਰ ਕਰ ਸਕਦੀ ਹੋਵੇ। ਕਰਨਲ ਗੁਰੂ ਦੀ ਆਪਣੀ 'ਔਰਾ' ਦੀ ਧਾਰਨਾ ਬਾਰੇ ਤਰਕਸ਼ੀਲਾਂ ਨੇ ਆਖਿਆ ਕਿ ਇਸ ਨੂੰ ਇੱਕ ਟੈਲੀਵੀਜ਼ਨ ਪ੍ਰੋਗਰਾਮ 'ਚ ਦੁਨੀਆਂ ਦਾ ਪ੍ਰਸਿੱਧ ਸਾਬਕਾ ਜਾਦੂਗਰ ਜੈਮਜ਼ ਰੈਡੀ ਫੋਕਾ ਸਾਬਤ ਕਰ ਚੁੱਕਾ ਹੈ। ਕਰਨਲ ਨੇ ਵਿਸ਼ਵਾਸ ਦਿਵਾਇਆ ਕਿ ਉਹ ਤਰਕਸ਼ੀਲਾਂ ਵੱਲੋਂ ਉਠਾਏ ਗਏ ਸੁਆਲਾਂ ਤੇ ਵਿਚਾਰ ਕਰਕੇ ਲੋੜੀਂਦੀ ਸੋਧ ਕਰਨਗੇ। ਜੁਝਾਰ ਢਿੱਲੋਂ, 647 214 2141

ਬਲਦੇਵ ਰਹਿਪਾ, 416 881 7202

**ਇਕਾਈ ਸੁਨਾਮ : ਇਕਾਈ ਸਥਾਪਤ:** ਸਮਾਜ 'ਚ ਤਰਕਸ਼ੀਲ ਵਿਚਾਰਾਂ ਦੇ ਪਸਾਰ ਲਈ ਨੇੜਲੇ ਪਿੰਡ ਚੱਠਾ ਨਨਹੇੜਾ ਦੇ ਨੌਜਵਾਨਾਂ ਵੱਲੋਂ ਮਾਸਟਰ ਧੰਨਾ ਸਿੰਘ ਦੀ ਅਗਵਾਈ ਵਿੱਚ ਆਯੋਜਿਤ ਕੀਤੀ ਗਈ ਮੀਟਿੰਗ ਦੌਰਾਨ ਸੁਸਾਇਟੀ ਦੀ ਨਵੀਂ ਇਕਾਈ ਸਥਾਪਿਤ ਕਰਨ ਦਾ ਫੈਸਲਾ ਕੀਤਾ ਗਿਆ। ਐਡਵੋਕੇਟ ਹਰਿੰਦਰ ਲਾਲੀ ਦੀ ਨਿਗਰਾਨੀ ਵਿੱਚ ਹੋਈ ਇਸ ਮੀਟਿੰਗ ਦੌਰਾਨ ਨਵੀਂ ਇਕਾਈ ਦੇ ਜਥੇਬੰਦਕ ਮੁਖੀ ਵਜੋਂ ਨਿੱਕਾ ਸਿੰਘ ਨੂੰ, ਵਿੱਤ ਵਿਭਾਗ ਜਗਤਾਰ ਸਿੰਘ, ਮੀਡੀਆ ਵਿਭਾਗ ਬਚਿੱਤਰ ਸਿੰਘ, ਮਾਨਸਿਕ ਸਿਹਤ ਵਿਭਾਗ ਬੁੱਧਰਾਜ ਸਿੰਘ ਅਤੇ ਮੈਗਜ਼ੀਨ ਵਿਭਾਗ ਲਈ ਗੁਰਮੀਤ ਸਿੰਘ ਨੂੰ ਸਰਬਸੰਮਤੀ ਨਾਲ ਅਹੁਦੇਦਾਰ ਚੁਣਿਆ ਗਿਆ। ਕੁਲਦੀਪ ਸਿੰਘ, ਬਲਕਾਰ ਸਿੰਘ, ਸੁਖਚੈਨ ਸਿੰਘ, ਰਾਮ ਸਿੰਘ ਅਤੇ ਨਿਰਮਲ ਸਿੰਘ ਨੂੰ ਇਹਨਾਂ ਪੰਜਾਂ ਦੇ ਸਹਾਇਕ ਲਗਾਇਆ ਗਿਆ। ਇਸ ਸਮੇਂ ਮੀਟਿੰਗ ਵਿੱਚ ਹੈਪੀ ਸਿੰਘ, ਸ਼ਿਵਜੀ ਸਿੰਘ, ਗੁਰਨਿੰਦਰ ਸਿੰਘ, ਬਿੱਟੂ ਸਿੰਘ, ਗੋਰਾ ਸਿੰਘ ਸ਼ਿਵਜੀ, ਜੋਗਾ ਸਿੰਘ, ਮਮਣਾ ਆਦਿ ਮੈਂਬਰ ਵੀ ਹਾਜ਼ਰ ਸਨ।

**ਐਡਵੋਕੇਟ ਹਰਿੰਦਰ ਲਾਲੀ**

**ਇਕਾਈ ਅਬੋਹਰ: ਤਰਕਸ਼ੀਲ ਮੇਲਾ:** ਇਸ ਇਕਾਈ ਵੱਲੋਂ ਜਨਵਾਦੀ ਨੌਜਵਾਨ ਸਭਾ ਦੇ ਸਹਿਯੋਗ ਨਾਲ ਪਿੰਡ ਗਿੱਦੜਾਂਵਾਲੀ ਵਿਖੇ ਤਰਕਸ਼ੀਲ ਮੇਲਾ ਕਰਵਾਇਆ ਗਿਆ। ਦੇਰ ਰਾਤ ਤੱਕ ਚੱਲੇ ਇਸ ਮੇਲੇ ਲੋਕ ਕਲਾ ਮੰਚ ਮੰਡੀ ਮੁੱਲਾਪੁਰ ਦੀ ਟੀਮ ਵੱਲੋਂ ਹਰਕੇਸ਼ ਚੌਧਰੀ ਦੀ ਨਿਰਦੇਸ਼ਨਾਂ ਹੇਠ ਭਗਤ ਸਿੰਘ ਦੀ ਵਿਚਾਰਧਾਰਾ ਦੀ ਗੱਲ ਕਰਦਾ, ਪਾਲੀ ਭੁਪਿੰਦਰ ਦਾ ਲਿਖਿਆ ਨਾਟਕ 'ਮੈਂ ਫਿਰ ਆਵਾਂਗਾ', ਨਸ਼ਿਆਂ ਦੇ ਖਿਲਾਫ਼ 'ਮਿੱਟੀ ਰੁਦਨ ਕਰੇ' ਤੇ ਕੋਰੀਓਗ੍ਰਾਫ਼ੀ 'ਚੋਰਾਂ ਦੇ ਵੱਸ ਪੈ ਕੇ ਭਾਰਤ ਮਾਂ ਕੁਰਲਾਉਂਦੀ ਆ' ਤੋਂ ਇਲਾਵਾ ਸੁਖਦੇਵ ਮਲੂਕਪਰੀ ਨੇ ਜਾਦੂ ਦੇ ਟ੍ਰਿੱਕ ਵਿਖਾਏ ਮਾਸਟਰ ਕੁਲਜੀਤ ਵੱਲੋਂ ਸੁਸਾਇਟੀ ਬਾਰੇ ਜਾਣਕਾਰੀ ਦਿੰਦਿਆਂ ਗੈਬੀ ਸ਼ਕਤੀਆਂ ਦੇ ਦਾਅਵੇਦਾਰਾਂ ਨੂੰ ਪੰਜ ਲੱਖ ਦਾ ਇਨਾਮ ਜਿੱਤਣ ਲਈ ਚੁਣੌਤੀ ਦਿੱਤੀ। ਪਿੰਡ ਵਾਸੀਆਂ ਦੇ ਭਰਵੇਂ ਸਹਿਯੋਗ ਨਾਲ ਕਰਵਾਏ ਇਸ ਪ੍ਰੋਗਰਾਮ ਨੂੰ ਸਫ਼ਲ ਬਣਾਉਣ ਲਈ ਹਰਗੋਬਿੰਦ, ਰਾਜ ਕੁਮਾਰ, ਸਾਹਿਬ ਰਾਮ, ਸਵਰਨਜੀਤ ਅਤੇ ਪਿੰਡ ਦੇ ਨੌਜਵਾਨਾਂ ਨੇ ਸਹਿਯੋਗ ਦਿੱਤਾ। ਜਗਦੀਸ਼ ਕਿੱਕਰ ਖੇੜਾ ਅਤੇ ਜਸਵਿੰਦਰ ਵੱਲੋਂ ਪੁਸ਼ਤਕਾਂ ਦੀ ਸਟਾਲ ਲਗਾਈ ਗਈ ਤੇ ਮੰਚ ਦਾ ਸੰਚਾਲਨ ਕੁਲਜੀਤ ਡੰਗਰ ਖੇੜਾ ਵੱਲੋਂ ਕੀਤਾ ਗਿਆ।

**ਜਗਦੀਸ਼ ਕਿੱਕਰ ਖੇੜਾ**





## ਵਿਦਿਆਰਥੀਆਂ ਨੇ ਜਾਣਿਆ ਉੱਡਣੇ ਬਾਬੇ ਦਾ 'ਰਹੱਸ'

**ਇਕਾਈ ਮੁਹਾਲੀ: ਵਿਦਿਆਰਥੀਆਂ ਨੇ ਜਾਣਿਆ ਉੱਡਣੇ ਬਾਬੇ ਦਾ 'ਰਹੱਸ':** ਲੋਕ-ਪੱਖੀ ਉਪਰਾਲਿਆਂ ਦੀ ਦਿਸ਼ਾ ਤੇ ਹੋਰ ਅੱਗੇ ਵਧਦਿਆਂ ਇਕਾਈ ਮੁਹਾਲੀ ਵੱਲੋਂ ਖਰੜ ਇਕਾਈ ਦੇ ਸਹਿਯੋਗ ਨਾਲ ਸ.ਸ. ਸਕੂਲ, ਸਕਰੁੱਲਾਂਪੁਰ ਦੇ ਵਿਦਿਆਰਥੀਆਂ ਤੇ ਅਧਿਆਪਕਾਂ ਦੀ ਸੋਚ ਨੂੰ ਵਿਗਿਆਨਕ ਬਣਾਉਣ ਲਈ ਪ੍ਰੋਗਰਾਮ ਕੀਤਾ ਗਿਆ। ਜ਼ੋਨ ਮੁਖੀ ਜਰਨੈਲ ਕ੍ਰਾਂਤੀ ਨੇ ਸੁਸਾਇਟੀ ਦੇ ਮਿਸ਼ਨ ਤੇ ਕਾਰਜਾਂ ਬਾਰੇ ਵਿਸਥਾਰ ਨਾਲ ਦੱਸਿਆ। ਇਕਾਈ ਮੁਖੀ ਸਤਨਾਮ ਦਾਊਂ ਨੇ ਜਾਦੂ ਦੇ ਦਿਲਚਸਪ ਖੇਲ ਵਿਖਾ ਕੇ ਇਸ ਪਿੱਛੇ ਕੰਮ ਕਰਦੇ ਕਾਰਣਾਂ ਬਾਰੇ ਦੱਸਿਆ। ਇਸ ਉਪਰੰਤ ਸੁਸਾਇਟੀ ਵੱਲੋਂ ਬਣਾਏ ਗਏ ਸੀਰੀਅਲ 'ਤਰਕ ਦੀ ਸਾਣ 'ਤੇ' ਵਿੱਚੋਂ ਇੱਕ ਨਾਟਕ ਉੱਡਣਾ ਬਾਬਾ ਪ੍ਰੋਜੈਕਟਰ ਰਾਹੀਂ ਦਿਖਾਇਆ ਗਿਆ। ਸਟਾਫ ਨੇ ਸੁਸਾਇਟੀ ਦੇ ਇਸ ਉਪਰਾਲੇ ਲਈ ਸ਼ਲਾਘਾ ਕਰਦਿਆਂ ਸਕੂਲ ਪ੍ਰਿੰਸੀਪਲ ਨੇ ਤਰਕਸ਼ੀਲਾਂ ਦੇ ਉਦਮ ਤੇ 500 ਰੁਪਏ ਆਰਥਿਕ ਸਹਾਇਤਾ ਕੀਤੀ। ਇਸ ਪ੍ਰੋਗਰਾਮ ਨੂੰ ਨੇਪਰੇ ਚਾੜਨ ਲਈ ਸਾਇੰਸ ਅਧਿਆਪਿਕਾ ਸਤਵਿੰਦਰ ਕੌਰ, ਮਾਸਟਰ ਬਲਜਿੰਦਰ ,ਧਰਮਜੀਤ ਸਕਰੁੱਲਾਂਪੁਰੀ, ਤਰਕਸ਼ੀਲ ਮੈਂਬਰ ਬਲਵਿੰਦਰ ਬਟੇਲਾ, ਮਾਸਟਰ ਜੋਗਿੰਦਰ ਤੇ ਸਮੂਹ ਸਟਾਫ ਦਾ ਭਰਵਾਂ ਸਹਿਯੋਗ ਰਿਹਾ ।

**ਵਫ਼ਦ ਏ.ਡੀ.ਸੀ. ਨੂੰ ਮਿਲਿਆ:** ਇਸ ਇਕਾਈ ਵਲੋਂ ਜਰਨੈਲ ਕ੍ਰਾਂਤੀ ਦੀ ਅਗਵਾਈ ਵਿਚ ਵਧੀਕ ਡਿਪਟੀ ਕਮਿਸ਼ਨਰ ਸ੍ਰੀ ਮਹਿੰਦਰ ਸਿੰਘ ਕੈਂਥ ਨੂੰ ਵਫ਼ਦ ਦੇ ਰੂਪ 'ਚ ਮਿਲ ਕੇ ਅੰਧ ਵਿਸ਼ਵਾਸੀ ਅੱਡਿਆਂ ਨੂੰ ਬੰਦ ਕਰਵਾਉਣ ਦੀ ਮੰਗ ਕੀਤੀ ਗਈ। ਮੀਟਿੰਗ ਵਿਚ ਤਰਕਸ਼ੀਲਾਂ ਵਲੋਂ ਜੋਤਸ਼ੀਆਂ, ਤਾਂਤਰਿਕਾਂ ਦੀ ਲੁੱਟ ਨੂੰ ਬੰਦ ਕਰਾਉਣ ਲਈ ਬਣੇ ਕਾਨੂੰਨ 'ਡਰੱਗਜ਼ ਐਡ ਮੈਜਿਕ ਰੈਮਿਡੀਜ਼ ਐਕਟ ਇਤਰਾਜਯੋਗ ਇਸ਼ਤਿਹਾਰਬਾਜੀ -1954' ਨੂੰ ਸਖਤੀ ਨਾਲ ਲਾਗੂ ਕਰਾਉਣ ਸਬੰਧੀ ਪੁਲਿਸ ਦੀ ਢਿਲੀ ਕਾਰਵਾਈ ਬਾਰੇ ਖੁਲ ਕੇ ਵਿਚਾਰ ਵਟਾਂਦਰਾ ਕੀਤਾ ਗਿਆ । ਮੀਟਿੰਗ ਵਿਚ ਤਰਕਸ਼ੀਲਾ ਵਲੋਂ 28 ਫਰਵਰੀ 2008 ਅਤੇ 19 ਫਰਵਰੀ 2010 ਨੂੰ ਦਿਤੇ ਮੈਮੋਰੰਡਮਾਂ ਉਤੇ ਕੋਈ ਕਾਰਵਾਈ ਨਾ ਹੋਣ ਕਾਰਨ ਰੋਸ ਪ੍ਰਗਟ ਕੀਤਾ ਗਿਆ। ਵਫ਼ਦ ਨੇ ਅੰਧਵਿਸ਼ਵਾਸਾਂ ਦੇ ਖਾਤਮੇ ਲਈ ਬਣਾਈ ਮੋਨੀਟਰਿੰਗ ਕਮੇਟੀ ਵਿੱਚ ਤਰਕਸ਼ੀਲਾਂ ਨੂੰ ਸ਼ਾਮਲ ਕਰਨ ਦੀ ਮੰਗ ਕੀਤੀ। ਵਧੀਕ ਡਿਪਟੀ ਕਮਿਸ਼ਨਰ ਸ੍ਰੀ ਮਹਿੰਦਰ ਸਿੰਘ ਕੈਂਥ ਨੇ ਤਰਕਸ਼ੀਲਾਂ ਦੀਆਂ ਦਲੀਲਾ ਨਾਲ ਸਹਿਮਤੀ ਪ੍ਰਗਟ ਕਰਕੇ ਸਹਿਯੋਗ ਦਾ ਭਰੋਸਾ ਦਿੱਤਾ।

**ਹਰਪ੍ਰੀਤ ਲਲਕਾਰ**

**ਇਕਾਈ ਜਲੰਧਰ: ਮਨੋਰੋਗ ਕੈਂਪ:** ਸ.ਸ. ਸਕੂਲ ਲਾਂਬੜਾ ਵਿਖੇ ਇਸ ਇਕਾਈ ਵੱਲੋਂ ਮਨੋਰੋਗ ਕੈਂਪ ਲਾਇਆ ਗਿਆ ਜਿਸ ਵਿੱਚ ਡਾ: ਅਮਨ ਸੂਦ ਐੱਮ.ਡੀ, ਮਨੋਰੋਗ ਨੇ ਵਿਦਿਆਰਥੀਆਂ ਸੰਬੰਧਨ ਕਰਦਿਆਂ ਕਿਹਾ ਕਿ ਮਨੋਰੋਗਾਂ ਕਾਰਣ ਅੰਧ-ਵਿਸ਼ਵਾਸ਼ ਪੈਦਾ ਹੁੰਦੇ ਹਨ। ਵਿਦਿਆਰਥੀਆਂ ਨੂੰ ਨਸ਼ਿਆਂ ਤੋਂ ਮੁਕਤ ਕਰਨ ਲਈ ਵੀ ਆਪਣੇ ਵਿਚਾਰ ਰੱਖੇ। ਤਰਕਸ਼ੀਲ ਆਗੂ ਰਾਜੂ ਸੋਨੀ ਨੇ ਕਿਹਾ ਕਿ ਵਿਦਿਆਰਥੀਆਂ ਨੂੰ ਵਹਿਮਾਂ-ਭਰਮਾਂ 'ਚੋਂ ਨਿਕਲ ਕੇ ਵਿਗਿਆਨਕ ਸੋਚ ਅਪਨਾਉਣ ਲਈ ਪ੍ਰੇਰਿਆ।

**ਤਰਕਸ਼ੀਲ ਪ੍ਰੋਗਰਾਮ:** ਦੈਨਿਕ ਜਾਗਰਣ ਤੇ ਇਸ ਇਕਾਈ ਵੱਲੋਂ ਕ੍ਰਿਸ਼ਨਾ ਨਗਰ 'ਚ ਤਰਕਸ਼ੀਲ ਪ੍ਰੋਗਰਾਮ ਪੇਸ਼ ਕੀਤਾ ਗਿਆ। ਜਿਸ ਵਿੱਚ ਰਾਜੂ ਸੋਨੀ ਨੇ ਆਏ ਹੋਏ ਲੋਕਾਂ ਨੂੰ ਵਹਿਮਾਂ-ਭਰਮਾਂ ਪ੍ਰਤੀ ਸੁਚੇਤ ਕੀਤਾ। ਇਸ ਮੌਕੇ ਪ੍ਰਿੰਸੀਪਲ ਜਰਨੈਲ ਸਿੰਘ ਨੇ ਵੀ ਆਪਣੇ ਵਿਚਾਰ ਰੱਖੇ। ਇਸੇ ਤਰ੍ਹਾਂ ਮਾਨਵ ਮਾਡਲ ਸਕੂਲ 'ਚ ਤਰਕਸ਼ੀਲ ਪ੍ਰੋਗਰਾਮ ਕਰਵਾਇਆ ਗਿਆ। ਜਿਸ 'ਚ ਜਾਦੂ ਦੇ ਖੇਲ ਵਿਖਾਏ ਗਏ।

**ਵਿਜੈ ਰਾਹੀ**

**ਇਕਾਈ ਰੋਪੜ: ਪ੍ਰਦਰਸ਼ਨੀ:** ਇਕਾਈ ਰੋਪੜ ਨੇ ਲੋਕਾਂ ਨੂੰ ਵਹਿਮਾਂ-ਭਰਮਾਂ ਤੋਂ ਦੂਰ ਰੱਖਣ ਲਈ ਇਹ ਪ੍ਰੋਗਰਾਮ ਸਥਾਨਕ ਰੈਸਟ ਹਾਊਸ ਦੇ ਲਾਗੇ ਪੇਸ਼ ਕੀਤਾ। ਪ੍ਰੋਗਰਾਮ ਦੇ ਦੌਰਾਨ ਤਰਕਸ਼ੀਲ ਆਗੂਆਂ ਨੇ ਵਹਿਮਾਂ-ਭਰਮਾਂ ਅਤੇ ਜਾਦੂ-ਟੂਣੇ ਸੰਬੰਧੀ ਭੁਲੇਖੇ ਦੂਰ ਕਰਨ ਲਈ ਜਾਦੂ ਦੇ ਟ੍ਰਿੱਕ ਕਰਕੇ ਵਿਖਾਏ ਤੇ ਉਹਨਾਂ ਦੇ ਭੇਦ ਸਮਝਾਏ। ਮੀਡੀਆ ਵਿਭਾਗ ਮੁਖੀ ਪਵਨ ਕੁਮਾਰ ਰੱਤੋਂ ਨੇ ਲੋਕਾਂ ਨੂੰ ਦੱਸਿਆ ਕਿ ਅੱਜ ਦੇ ਵਿਗਿਆਨਕ ਯੁੱਗ ਵਿੱਚ ਲੋਕਾਂ ਦਾ ਅੰਧ-ਵਿਸ਼ਵਾਸਾਂ ਵਿੱਚ ਫਸੇ ਰਹਿਣਾ ਗੰਭੀਰ ਚਿੰਤਾ ਦਾ ਵਿਸ਼ਾ ਹੈ। ਇਸ ਪ੍ਰੋਗਰਾਮ 'ਚ ਗਿਆਨ ਚੰਦ, ਮਾਸਟਰ ਪ੍ਰੀਤਮ ਕੁਮਾਰ ਅਤੇ ਹਰਪ੍ਰੀਤ ਸਿੰਘ, ਅਜੀਤ ਸਿੰਘ ਪ੍ਰਦੇਸੀ ਹੋਰਾਂ ਨੇ ਸੰਬੋਧਨ ਕਰਦਿਆਂ ਅਜੋਕੇ ਵਿਗਿਆਨਕ ਯੁੱਗ ਵਿੱਚ ਸਮਾਨ ਨੂੰ ਰੂੜ੍ਹੀਵਾਦੀ ਸੋਚ ਦਾ ਤਿਆਗ ਕਰਕੇ ਤਰਕਸ਼ੀਲ ਸੋਚ ਅਪਨਾਉਣ ਦੀ ਅਤਿਅੰਤ ਲੋੜ 'ਤੇ ਜ਼ੋਰ ਦਿੱਤਾ। ਵਿਸ਼ੇਸ਼ ਖਿੱਚ ਦਾ ਕੇਂਦਰ ਪਾਣੀ ਉੱਪਰ ਤੈਰਦਾ ਪੱਥਰ ਰਿਹਾ। ਤਰਕਸ਼ੀਲ ਆਗੂਆਂ ਨੇ ਤੈਰਦੇ ਪੱਥਰ ਦੇ ਵਿਗਿਆਨਕ ਕਾਰਨ ਦੱਸ ਕੇ ਲੋਕਾਂ ਦੇ ਮਨਾਂ ਵਿੱਚੋਂ ਗ਼ੈਬੀ ਜਾਂ ਕਰਾਮਾਤੀ ਸ਼ਕਤੀਆਂ ਦੇ ਭੁਲੇਖੇ ਦੂਰ ਕੀਤੇ। ਤਰਕਸ਼ੀਲ ਪੁਸਤਕਾਂ ਦੀ ਸਟਾਲ ਅਤੇ ਬੈਨਰਾਂ ਦੀ ਪ੍ਰਦਰਸ਼ਨੀ ਵੀ ਲਗਾਈ ਗਈ।

**ਪਵਨ ਕੁਮਾਰ ਰੱਤੋਂ**

**ਰੂਪਨਗਰ ਵਿਖੇ ਸੈਮੀਨਾਰ:** ਇਸ ਇਕਾਈ ਦੀ ਸਮੁੱਚੀ ਟੀਮ ਵੱਲੋਂ ਜਥੇਬੰਦਕ ਮੁਖੀ ਅਸ਼ੋਕ ਕੁਮਾਰ ਜੀ ਦੀ ਪ੍ਰਧਾਨਗੀ ਹੇਠ ਧਰਮ ਸਿੰਘ ਸਾਹਨੀ ਹਾਲ ਰੂਪਨਗਰ ਵਿਖੇ ‘ਰਸਮੋਂ-ਰਿਵਾਜ ਬਨਾਮ ਤਰਕਸ਼ੀਲ ਦ੍ਰਿਸ਼ਟੀਕੋਣ’ ਵਿਸ਼ੇ ’ਤੇ ਸੈਮੀਨਾਰ ਕਰਵਾਇਆ ਗਿਆ। ਸੈਮੀਨਾਰ ਦਾ ਉਦਘਾਟਨ ਲਿਖਾਰੀ ਸਭਾ ਰੂਪਨਗਰ ਦੇ ਸਾਬਕਾ ਪ੍ਰਧਾਨ ਡਾ: ਹੇਮ ਕਿਰਨ ਜੀ ਨੇ ਕੀਤਾ। ਇਸ ਸੈਮੀਨਾਰ ਦੇ ਮੁੱਖ ਵਕਤਾ, ਸੂਬਾ ਕਮੇਟੀ ਦੇ ਮੈਂਬਰ ਭੂਰਾ ਸਿੰਘ ਮਹਿਮਾ ਸਰਜਾ ਨੇ ਦੱਸਿਆ ਕਿ ਕਿਵੇਂ ਵੱਖ-ਵੱਖ ਸਮਿਆਂ ਵਿੱਚ ਰਸਮੋਂ-ਰਿਵਾਜ ਹੋਂਦ ਵਿੱਚ ਆਏ, ਉਸ ਸਮੇਂ ਉਹਨਾਂ ਦੀ ਲੋੜ, ਪ੍ਰਸੰਗਿਕਤਾ ਸੀ। ਪਰੰਤੂ ਸਮਾਂ ਬੀਤਣ ਨਾਲ ਬਹੁਤੇ ਰਸਮੋਂ-ਰਿਵਾਜ ਸਮੇਂ ਦੇ ਪਰਿਵਰਤਨ ਨਾਲ ਬੇਲੋੜੇ ਅਤੇ ਬੋਝਲ ਬਣ ਕੇ ਸਮਾਜ ਨੂੰ ਦੁਖੀ ਕਰ ਰਹੇ ਹਨ। ਸਮਾਜ ਨੂੰ ਅਜਿਹੇ ਰਸਮਾਂ-ਰਿਵਾਜਾਂ ਨੂੰ ਤੁਰੰਤ ਤਿਆਗਣ ਦੀ ਲੋੜ ਹੈ। ਉਹਨਾਂ ਦੱਸਿਆ ਕਿ ਜਿਹੜੀ ਗੱਲ ਤਰਕ ਦੀ ਕਸਵੱਟੀ ਉੱਤੇ ਖਰੀ ਨਹੀਂ ਉੱਤਰੀ, ਉਸਨੂੰ ਨਕਾਰਨਾ ਹੀ ਬਿਹਤਰ ਹੈ।

ਇਸ ਸੈਮੀਨਾਰ ਦੌਰਾਨ ਸਟੇਜ ਦੀ ਕਾਰਵਾਈ ਅਸ਼ੋਕ ਕੁਮਾਰ ਨੇ ਨਿਭਾਈ ਅਤੇ ਸਟਾਲ ਤੇ ਪਵਨ ਕੁਮਾਰ ਰੱਤੋਂ, ਸੈਲਿੰਦਰ ਸੋਹਾਲੀ ਅਤੇ ਹਰਵਿੰਦਰ ਸਿੰਘ ਸੁਖਗਮਪੁਰੀ ਵੱਲੋਂ ਸੰਭਾਲੀ ਗਈ। ਸੈਮੀਨਾਰ ਵਿੱਚ ਦਵਿੰਦਰ ਸਰਥਲੀ, ਜਸਪਾਲ ਮਾਜਰੀ ਨੇ ਇਨਕਲਾਬੀ ਗੀਤ ਗਾਏ ਜਿਸ ਨਾਲ ਲੋਕਾਂ ਨੂੰ ਸੋਚਣ ਲਈ ਚੰਗਾ ਹਲੂਣਾ ਮਿਲਿਆ। ਇਸ ਦੇ ਮਗਰੋਂ ਲੈਕਚਰਾਰ ਸ਼੍ਰੀ ਸੁਰਜਨ ਸਿੰਘ, ਕਾਮਰੇਡ ਦਰਸ਼ਨ ਸਿੰਘ, ਪ੍ਰੋ: ਸੰਤ ਸੁਰਿੰਦਰਪਾਲ ਸਿੰਘ ਆਦਿ ਨੇ ਵੀ ਆਪਣੇ ਵਿਚਾਰ ਪੇਸ਼ ਕੀਤੇ। ਸੈਮੀਨਾਰ ਵਿੱਚ ਰੋਪੜ, ਚੰਡੀਗੜ੍ਹ ਜੋਨ, ਖਰੜ, ਸਰਹਿੰਦ, ਨੰਗਲ ਆਦਿ ਇਕਾਇਆਂ ਦੇ ਆਗੂ, ਮੈਂਬਰ, ਹਮਦਰਦ ਤੇ ਸ਼ਹਿਰ ਦੇ ਪਤਵੰਤੇ ਸੱਜਣ ਹਾਜ਼ਰ ਸਨ। ਅੰਤ ਵਿੱਚ ਅਜੀਤ ਪ੍ਰਦੇਸੀ ਨੇ ਸਭਨਾਂ ਦਾ ਧੰਨਵਾਦ ਕੀਤਾ। ਇਹ ਸੈਮੀਨਾਰ ਸਭ ਦੇ ਮਨਾਂ ਉੱਤੇ ਇੱਕ ਡੂੰਘੀ ਛਾਪ ਛੱਡ ਗਿਆ।

**ਸਕੂਲ ਵਿੱਚ ਪ੍ਰੋਗਰਾਮ:** ਪਿੰਡ ਸਲੇਮਪੁਰ ਦੇ ਸੀਨੀਅਰ ਸੈਕੰਡਰੀ ਸਕੂਲ ਵਿੱਚ ਤਰਕਸ਼ੀਲ ਪ੍ਰੋਗਰਾਮ ਕਰਵਾਇਆ ਗਿਆ। ਇਸ ਵਿੱਚ ਪਵਨ ਕੁਮਾਰ ਰੱਤੋਂ ਅਤੇ ਅਜੀਤ ਪ੍ਰਦੇਸੀ ਨੇ ਆਪਣੇ ਤਰਕਸ਼ੀਲ ਵਿਚਾਰਾਂ ਤੋਂ ਬੱਚਿਆਂ ਨੂੰ ਜਾਣੂੰ ਕਰਵਾਇਆ। ਇਸ ਮੌਕੇ 90 ਤਰਕਸ਼ੀਲ ਮੈਗਜ਼ੀਨਾਂ ਦੀ ਵਿਕਰੀ ਹੋਈ। ਸਕੂਲ ਦੇ ਪ੍ਰਿੰਸੀਪਲ ਸਾਹਿਬ ਨੇ ਤਰਕਸ਼ੀਲਾਂ ਦੇ ਇਸ ਉੱਦਮ ਦੀ ਪ੍ਰਸ਼ੰਸ਼ਾ ਕੀਤੀ। ਇਸੇ ਤਰ੍ਹਾਂ ਪਿੰਡ ਮਲਕਪੁਰ ਦੇ ਸਕੂਲ ਵਿੱਚ ਤਰਕਸ਼ੀਲ ਪ੍ਰੋਗਰਾਮ ਕੀਤਾ ਗਿਆ। ਇਸ ਵਿੱਚ ਜੱਥੇਬੰਦਕ ਮੁਖੀ ਅਸ਼ੋਕ ਕੁਮਾਰ ਨੇ ਦੱਸਿਆ ਕਿ ਸਾਨੂੰ ਰਾਸ਼ੀਫ਼ਲ ਵਰਗੇ ਝੂਠੇ ਸਹਾਰਿਆਂ ਨੂੰ ਛੱਡ ਕੇ ਲਗਨ ਨਾਲ ਮਿਹਨਤ ਕਰਨੀ ਚਾਹੀਦੀ ਹੈ।

ਪ੍ਰੋਗਰਾਮ ’ਚ ਪਵਨ ਕੁਮਾਰ ਰੱਤੋਂ ਤੇ ਅਜੀਤ ਪ੍ਰਦੇਸੀ ਨੇ ਵੀ ਆਪਣੇ ਵਿਚਾਰ ਰੱਖੇ। ਇਸ ਪ੍ਰੋਗਰਾਮ ਨੂੰ ਕਰਵਾਉਣ ਦਾ ਵਿਸ਼ੇਸ਼ ਯੋਗਦਾਨ ਮਾਸਟਰ ਸੁਗਮੁੱਖ ਸਿੰਘ ਦਾ ਸੀ। ਅੰਤ ਵਿੱਚ ਪ੍ਰਿੰਸੀਪਲ ਸਾਹਿਬ ਨੇ ਬੱਚਿਆਂ ਨੂੰ ਦੱਸਿਆ ਕਿ ਉਹਨਾਂ ਨੂੰ ਰੂੜ੍ਹੀਵਾਦੀ ਸੋਚ ਤਿਆਗ ਕੇ ਤਰਕਸ਼ੀਲ ਸੋਚ ਅਪਣਾਉਣੀ ਚਾਹੀਦੀ ਹੈ।

ਪਵਨ ਕੁਮਾਰ ਰੱਤੋਂ

**ਮੇਲਾ ਖੂਹੀਆਂ ਸਰਵਰ:** ਇਸ ਇਕਾਈ ਵੱਲੋਂ 27 ਜੂਨ 2010 ਨੂੰ ਤਰਕਸ਼ੀਲ ਸੋਚ ਦੇ ਪ੍ਰਚਾਰ ਪਸਾਰ ਹਿਤ ਪਿੰਡ ਖੂਹੀਆਂ ਸਰਵਰ ਵਿਖੇ ਤਰਕਸ਼ੀਲ ਲਹਿਰ ਦੇ ਸਮਰਥਕ ਸਵਰਨਜੀਤ ਦੌਲਤਪੁਰਾ ਦੀ ਪਹਿਲ ਕਦਮੀਂ ਤੇ ਵਿਸ਼ਾਲ ਤਰਕਸ਼ੀਲ ਮੇਲਾ ਕਰਵਾਇਆ ਗਿਆ। ਮੇਲੇ ’ਚ ਲੋਕ ਕਲਾ ਮੰਚ ਮੰਡੀ ਮੁੱਲਾਂਪੁਰ ਦੀ ਨਾਟਕ ਟੀਮ ਵੱਲੋਂ ਪੇਸ਼ ਕੀਤੇ ਗਏ ਨਾਟਕਾਂ ਤੇ ਕੋਰੀਓਗ੍ਰਾਫੀਆਂ ਨੇ ਲੋਕਾਂ ਤੇ ਬਹੁਤ ਗਹਿਰਾ ਪ੍ਰਭਾਵ ਪਾਇਆ। ਸੁਖਦੇਵ ਮਲੂਕਪੁਰੀ ਵੱਲੋਂ ਜਾਦੂ ਦੇ ਟਰਿੱਕ ਪੇਸ਼ ਕੀਤੇ ਗਏ। ਅਬੋਹਰ ਇਕਾਈ ਦੇ ਮੁਖੀ ਗਨਪਤ ਰਾਮ ਨੇ ਸੁਸਾਇਟੀ ਬਾਰੇ ਜਾਣਕਾਰੀ ਦਿੰਦਿਆਂ, ਮਾਨਸ਼ਿਕ ਰੋਗਾਂ ਬਾਰੇ ਖੁੱਲ੍ਹ ਕੇ ਜਾਣਕਾਰੀ ਦਿੱਤੀ। ਸਟੇਜ ਦੀ ਕਾਰਵਾਈ ਮਾਸਟਰ ਲਜੀਤ ਨੇ ਨਿਭਾਈ। ਤਰਕਸ਼ੀਲ ਸਾਹਿਤ ਦੀ ਸਟਾਲ ਤੇ ਜਗਦੀਸ਼ ਕਿੱਕਰਖੇੜਾ ਤੇ ਜਸਵਿੰਦਰ ਕਿੱਕਰਖੇੜਾ ਨੇ ਡਿਊਟੀ ਨਿਭਾਈ। ਮੇਲੇ ਦੀ ਸਫਲਤਾ ਲਈ ਰਾਜ ਕੁਮਾਰ, ਬਲਜਿੰਦਰ ਕੁਮਾਰ, ਸੁਖਜੀਤ ਸਿੰਘ ਤੇ ਸਾਹਿਬ ਰਾਮ ਦਾ ਵਿਸ਼ੇਸ਼ ਸਹਿਯੋਗ ਰਿਹਾ।

ਜਗਦੀਸ਼ ਕਿੱਕਰ ਖੇੜਾ

**ਇਕਾਈ ਗੁਰੂਹਰਸਹਾਏ: ਜੋਤਿਸ਼ ਤੇ ਸੈਮੀਨਾਰ:** ਇਸ ਇਕਾਈ ਵੱਲੋਂ 25 ਜੁਲਾਈ 2010 ਨੂੰ ਬਾਬਾ ਫਰੀਦ ਉਦਯੋਗਿਕ ਸਿਖਲਾਈ ਕੇਂਦਰ ਦੇ ਹਾਲ ਵਿੱਚ ਜੋਤਿਸ਼ ਵਿਸ਼ੇ ਤੇ ਸੈਮੀਨਾਰ ਕਰਵਾਇਆ ਗਿਆ, ਜਿਸ ਵਿੱਚ ਵਿਸ਼ਾ ਮਾਹਿਰ ਸੁਰਜੀਤ ਦੌਧਰ ਮੁੱਖ ਵਕਤਾ ਵਜੋਂ ਪਹੁੰਚੇ। ਦੌਧਰ ਨੇ ਆਪਣੀ ਤਕਰੀਰ ’ਚ ਤੱਥਾਂ ਸਮੇਤ ਜੋਤਿਸ਼ ਨੂੰ ਗੈਰ ਵਿਗਿਆਨਕ ਸਾਬਤ ਕੀਤਾ ਤੇ ਚੁਣੌਤੀ ਦਿੱਤੀ ਕਿ ਇਸ਼ਤਿਹਾਰਾਂ ਤੇ ਟੀ.ਵੀ. ਚੈਨਲਾਂ ਰਾਹੀਂ ਜੋਤਿਸ਼ ਨਾਲ ਲੋਕਾਂ ਦੇ ਮਸਲੇ ਹੱਲ ਕਰਨ ਦਾ ਦਾਅਵਾ ਕਰਨ ਵਾਲੇ ਜੋਤਿਸ਼ੀ ਸੁਸਾਇਟੀ ਦੀ ਚੁਣੌਤੀ ਕਬੂਲ ਕਰਕੇ ਤੇ ਪੁੱਛੇ ਗਏ





ਸੁਆਲਾਂ ਦੇ ਸਹੀ ਜਵਾਬ ਦੇ ਕੇ 5 ਲੱਖ ਰੁਪਏ ਦਾ ਇਨਾਮ ਜਿੱਤ ਸਕਦੇ ਹਨ। ਤਰਕਸ਼ੀਲ ਆਗੂ ਕੁਲਜੀਤ ਡੰਗਰਖੇੜਾ ਨੇ ਵੀ ਸੈਮੀਨਾਰ ’ਚ ਬੋਲਦਿਆਂ ਸਮਾਜ ’ਚ ਜੋਤਿਸ਼ੀਆਂ ਵੱਲੋਂ ਪਸਾਰੀ ਜਾ ਰਹੀ ਅਗਿਆਨਤਾ ਨੂੰ ਬਖ਼ੇਰਨ ਲਈ ਵਿਗਿਆਨਕ ਵਿਚਾਰਾਂ ਦੇ ਪ੍ਰਚਾਰ ਪਸਾਰ ਦੀ ਲੋੜ ਤੇ ਜ਼ੋਰ ਦਿੱਤਾ। ਸੈਮੀਨਾਰ ’ਚ ਆ ਕੇ ਚੁਣੌਤੀ ਕਬੂਲ ਕਰਨ ਲਈ ਇਸ ਇਲਾਕੇ ਦੇ ਨਾਮਵਰ ਜੋਤਿਸ਼ੀਆਂ ਪੰਡਤ ਗੰਗਾ ਰਾਮ ਪ੍ਰਸਾਦ ਗੁਰੂ ਹਰਸਹਾਏ, ਮਿਲਖ਼ ਰਾਜ ਬਾਘਲਾ ਫਾਜ਼ਿਲਕਾ, ਅੰਸ਼ੁਲ ਨਾਗਪਾਲ ਫਾਜ਼ਿਲਕਾ ਤੇ ਜੋਤਿਸ਼ੀ ਅਬਦੇਸ਼ ਗੁਰੂ ਹਰਸਹਾਏ ਨੂੰ ਡਾਕ ਰਾਹੀਂ ਰਜਿਸਟਰਡ ਪੱਤਰ ਭੇਜ ਕੇ ਚੁਣੌਤੀ ਦਿੱਤੀ ਗਈ ਸੀ। ਚਾਰ ਜੋਤਿਸ਼ੀਆਂ ਵਿੱਚੋਂ ਤਿੰਨ ਨੇ ਪੱਤਰ ਪ੍ਰਾਪਤ ਕਰ ਲਿਆ ਪ੍ਰੰਤੂ ਕੋਈ ਵੀ ਚੁਣੌਤੀ ਸਵੀਕਾਰ ਕਰਨ ਲਈ ਨਾ ਆਇਆ। ਸੈਮੀਨਾਰ ਵਿੱਚ ਹੋਰਨਾਂ ਤੋਂ ਇਲਾਵਾ ਰਣਜੀਤ ਮੋਠਾਂਵਾਲੀ, ਪ੍ਰਵੀਨ ਜੰਡਵਾਲਾ, ਗੁਰਸ਼ਰਨਜੀਤ ਮਲੋਟ, ਦੀਪਕ ਸੋਨੀ, ਸੁਰਿੰਦਰ ਗੰਜੂਆਣਾ, ਅਵਤਾਰ ਦੀਪ ਸਿੰਘ ਵਾਲਾ, ਲਖਵਿੰਦਰ ਸ਼ਰੀਂਹਵਾਲਾ, ਜਗਦੀਸ਼ ਕਿੱਕਰ ਖੇੜਾ, ਓਂਕਾਰ ਨਾਥ, ਰਾਜਿੰਦਰ ਬਹਾਦਰਕੇ, ਗੁਰਪ੍ਰੀਤ ਬੇਦੀ, ਰਮਨ ਬਹਿਲ, ਇਕਬਾਲ ਲਖਮੀਪੁਰਾ ਆਦਿ ਵੀ ਹਾਜ਼ਰ ਸਨ। ਸਟੇਜ਼ ਸੰਚਾਲਨ ਦੀ ਮਾਸਟਰ ਜਗਜੀਤ ਚੁੱਘਾ ਨੇ ਨਿਭਾਈ। ਹਾਜ਼ਰ ਸ੍ਰੋਤਿਆਂ ਨੇ ਤਰਕਸ਼ੀਲ ਸਾਹਿਤ ਦੀ ਸਟਾਲ ਤੋਂ ਸਾਹਿਤ ਖਰੀਦਿਆ। ਸੈਮੀਨਾਰ ’ਚ ਔਰਤਾਂ ਦੀ ਗਿਣਤੀ ਤਸੱਲੀਬਖ਼ਸ਼ ਸੀ।

ਲਖਵਿੰਦਰ ਸ਼ਰੀਂਹਵਾਲਾ

**ਇਕਾਈ ਸੰਗਰੂਰ: ਲੜਕੀ ਦੇ ਜਨਮ ਦੀ ਖ਼ੁਸ਼ੀ ’ਚ ਸੈਮੀਨਾਰ:** ਇਸ ਇਕਾਈ ਵੱਲੋਂ ਤਰਕਸ਼ੀਲ ਮੈਂਬਰ ਮਾਸਟਰ ਰਾਹੁਲ ਬਹਾਦੁਰਪੁਰ ਦੇ ਘਰ ਪਹਿਲਾ ਬੱਚਾ ਲੜਕੀ ਦੇ ਆਉਣ ਦੀ ਖ਼ੁਸ਼ੀ ’ਚ ਤਰਕਸ਼ੀਲ ਮੈਂਬਰਾਂ ਨੇ ਪਰਿਵਾਰਕ ਮਿਲਣੀ ਤੇ ‘ਔਰਤਾਂ ਦੀ ਸਮਾਜ ਵਿੱਚ ਦਸ਼ਾ ਤੇ ਦਿਸ਼ਾ’ ਤੇ ਸੈਮੀਨਾਰ ਕਰਵਾਇਆ। ਜਿਸ ਵਿੱਚ ਬੋਲਦਿਆਂ ਇਕਾਈ ਪ੍ਰਧਾਨ ਮਾਸਟਰ ਪਰਮਵੇਦ ਨੇ ਔਰਤਾਂ ’ਚ ਪਾਈ ਜਾਂਦੀ ਅਗਿਆਨਤਾ, ਅਸਮਾਨਤਾ, ਅਸੁਰੱਖਿਆ ਤੇ ਡਰ ਦੀ ਭਾਵਨਾ ਨੂੰ ਦੂਰ ਕਰਨ ਲਈ ਵਿਗਿਆਨਕ ਸੋਚ ਅਪਨਾਉਣ ਦੀ ਲੋੜ ਤੇ ਜ਼ੋਰ ਦਿੱਤਾ। ਸੈਮੀਨਾਰ ਵਿੱਚ ਮਾਸਟਰ ਜੰਟਾ ਸਿੰਘ, ਸੁਰਜੀਤ ਭੱਠਲ, ਨਿਰਮਲ ਉੱਪਲੀ, ਪ੍ਰਿੰਸੀਪਲ ਨਿਰਮਲ ਗੁਪਤਾ, ਸੁਨੀਤਾ ਰਾਣੀ, ਕਮਲਾ ਰਾਣੀ, ਉਮੈਦ ਕੁਮਾਰ ਨੇ ਵੀ ਭਾਗ ਲਿਆ। * ਪਰਮਵੇਦ

**ਇਕਾਈ ਪਟਿਆਲਾ: ਜੀਵ ਵਿਕਾਸ ਬਾਰੇ ਸੈਮੀਨਾਰ:** ਇਸ ਇਕਾਈ ਵੱਲੋਂ ਤਰਕਸ਼ੀਲ ਹਾਲ ’ਚ ਜੀਵ ਵਿਕਾਸ ਬਾਰੇ ਸੈਮੀਨਾਰ ਕਰਵਾਇਆ ਗਿਆ, ਜਿਸ ’ਚ ਅਵਤਾਰ ਸਿੰਘ ਢੀਂਡਸਾ ਮੁੱਖ ਵਕਤਾ ਵਜੋਂ ਸ਼ਾਮਲ ਹੋਏ। ਆਪਣੀ ਤਕਰੀਰ ਦੌਰਾਨ ਉਨ੍ਹਾਂ ਆਖਿਆ ਕਿ ਵਿਗਿਆਨ ਦੀਆਂ ਹੋਈਆਂ ਖੋਜਾਂ ਨੇ ਸਪਸ਼ਟ ਕੀਤਾ ਹੈ ਕਿ ਮਨੁੱਖੀ ਜੀਵਨ ਅਫਰੀਕੀ ਮਹਾਂਦੀਪ ਵਿੱਚੋਂ ਲੰਘਦੀ ਭੂਮਧ-ਰੇਖਾ ਦੇ ਆਲੇ ਦੁਆਲੇ ਤੋਂ ਸ਼ੁਰੂ ਹੋ ਕੇ ਵਿਕਸਤ ਹੋਇਆ। ਉਨ੍ਹਾਂ ਅਨੁਸਾਰ ਸਾਰੇ ਸੰਸਾਰ ਦੇ ਮਨੁੱਖ ਇਕ ਹੀ ਪਰਿਵਾਰ ਦੇ ਜੀਵ ਹਨ ਜੋ ਧਰਤੀ ਤੇ ਹੋਈਆਂ ਤਬਦੀਲੀਆਂ ਕਾਰਨ ਵੱਖ ਵੱਖ ਦੇਸ਼ਾਂ ਵਿੱਚ ਫੈਲਣ ਤੇ ਮਜਬੂਰ ਹੋ ਗਏ। ਉਨ੍ਹਾਂ ਦੱਸਿਆ ਕਿ ਇਸ ਧਰਤੀ ਤੇ ਸਾਰਾ ਜੀਵ ਵਿਕਾਸ ਕਰੋੜਾਂ ਸਾਲਾਂ ਦੇ ਨਿਰੰਤਰ ਵਿਕਾਸ ਦਾ ਸਿੱਟਾ ਹੈ। ਉਨ੍ਹਾਂ ਕਿਹਾ ਕਿ ਸੰਸਾਰ ਦੇ ਇਨ੍ਹਾਂ ਸਾਰੇ ਜੀਵਾਂ ਨੂੰ ਕਿਸੇ ਰੱਬੀ ਸ਼ਕਤੀ ਨੇ ਨਹੀਂ ਸਿਰਜਿਆ ਸਗੋਂ ਜੀਵ ਵਿਗਿਆਨ ਅਨੁਸਾਰ ਨਿਰਜੀਵ ਪਦਾਰਥ ਤੋਂ ਸਾਵੀਆਂ ਹਾਲਤਾਂ ਕਾਰਨ ਸੰਸਾਰ ਦਾ ਪਹਿਲਾ ਇਕ ਸੈਲਾ-ਜੀਵ ਪਾਣੀ ਵਿੱਚ ਪੈਦਾ ਹੋਇਆ।

ਇਸ ਸੈਮੀਨਾਰ ਨੂੰ ਸੰਬੋਧਨ ਕਰਦਿਆਂ ਡਾ. ਏ. ਕੇ. ਸ਼ਰਮਾ ਨੇ ਸਪਸ਼ਟ ਕੀਤਾ ਕਿ ਮਨੁੱਖ ਨਾ ਤਾਂ ਬਾਂਦਰਾਂ ਦੀ ਸਿਧੇ ਤੌਰ ਤੇ ਨਸਲ ਹੈ ਅਤੇ ਨਾ ਹੀ ਚਿਪੈਂਜੀ ਦੀ ਬਲਕਿ ਇਨ੍ਹਾਂ ਦੇ ਦਾਦੇ ਪੜਦਾਦੇ ਭਾਈ ਭਾਈ ਰਹੇ ਹੋਣਗੇ। ਇਸ ਮੌਕੇ ਰਾਮ ਸਿੰਘ ਬੰਗ ਨੇ ਸ੍ਰੀ ਮਹਿੰਦਰ ਸਿੰਘ ਵਾਲੀਆ ਦੀ ਨਵ ਲਿਖਿਤ ਪੁਸਤਕ ‘ਜੀਵਨ ਸੋਝੀ’ ਰਲੀਜ਼ ਕੀਤੀ। ਇਸ ਪੁਸਤਕ ਦੀ ਪ੍ਰਸ਼ੰਸ਼ਾ ਕਰਦੇ ਹੋਏ ਸ੍ਰੀ ਬੰਗ ਨੇ ਕਿਹਾ ਕਿ ਇਹ ਰਚਨਾ ਸ੍ਰੀ ਵਾਲੀਆ ਜੀ ਦੇ ਆਪ ਹੰਡਾਏ ਤਜਰਬੇ ਦੀ ਤਸਵੀਰ ਹੈ। ਇਸ ਮੌਕ ਸ੍ਰੀ ਗੁਰਵਿੰਦਰ ਪਾਲ ਭਗਤਾ ਅਤੇ ਕੇਵਲ ਕ੍ਰਾਂਤੀ ਨੇ ਅਗਾਂਹ ਵਧੂ ਕਵਿਸ਼ਰੀ ਪੇਸ਼ ਕੀਤੀ ਅਤੇ ਹਰੀ ਦੱਤ ਤੇ ਇਕਬਾਲ ਗੱਜਣ ਨੇ ਗਜ਼ਲ ਅਤੇ ਗੀਤ ਗਾਏ। ਇਸ ਸਮਾਗਮ ਨੂੰ ਕਾਮਯਾਬ ਕਰਨ ਵਿੱਚ ਤਰਕਸ਼ੀਲ ਆਗੂ ਸ੍ਰੀ ਜਨਕ ਰਾਜ, ਰਾਮ ਕੁਮਾਰ, ਲਾਭ ਸਿੰਘ, ਸੁਖਵਿੰਦਰ ਸਿੰਘ, ਸੁਰਿੰਦਰ ਪਾਲ, ਚਰਨਜੀਤ ਪਟਵਾਰੀ, ਘਣਸ਼ਾਮ ਜੋਸ਼ੀ, ਸਰਬਜੀਤ ਸਿੰਘ, ਸਾਹਿਲ, ਪਵਨ, ਬੀਬੀ ਕੁਲਵੰਤ, ਹਰਪਾਲ , ਦਰਸ਼ਨ ਸਿੰਘ, ਬਲਬੀਰ ਸਿੰਘ, ਰਾਜਕੁਮਾਰ ਆਦਿ ਨੇ ਭਰਵਾਂ ਯੋਗਦਾਨ ਪਾਇਆ। ਇਸ ਮੌਕੇ ਵਿਦਿਆਰਥੀ ਆਗੂ ਰਮਿੰਦਰ ਪਟਿਆਲਾ, ਐਕਸ ਸਰਵਿਸ ਮੈਨ ਲੀਗ ਦੇ ਪ੍ਰਧਾਨ ਪ੍ਰਭਜੋਤ ਸਿੰਘ, ਡੀ.ਟੀ. ਐਫ. ਆਗੂ ਦਵਿੰਦਰ ਸਿੰਘ, ਸਟੇਜ ਕਲਾਕਾਰ ਨਿਰਭੈ ਸਿੰਘ, ਦੇਸ਼ ਭਗਤ ਗਰੁਪ ਦੇ ਆਗੂ ਦਰਸ਼ਨ ਸਿੰਘ ਦੀਪਕ ਨੇ ਵੀ ਵਿਸ਼ੇਸ਼ ਤੌਰ ਤੇ ਸ਼ਿਰਕਤ ਕੀਤੀ ਅਤੇ ਸਵਾਲ ਜਵਾਬ ਪੁੱਛੇ। * ਰਾਮ ਸਿੰਘ ਬੰਗ, ਪਟਿਆਲਾ

## 10 ਅਕਤੂਬਰ, ਵਿਸ਼ਵ ਮਾਨਸਿਕ ਸਿਹਤ ਦਿਵਸ 'ਤੇ

### ਪੁਸਤਕ ਰੀਵਿਊ

ਪੁਸਤਕ ਦਾ ਨਾਂ : ਮਾਨਸਿਕ ਸਿਹਤ ਦਾ ਅਨੰਦ
ਕੀਮਤ : 125 ਰੁਪਏ
ਪ੍ਰਾਪਤੀ : ਸਰਵੈਂਟਸ ਆਫ ਦਾ ਪੀਪਲ ਸੁਸਾਇਟੀ, ਸੈਕਟਰ 15 ਚੰਡੀਗੜ੍ਹ

ਅੰਗਰੇਜ਼ੀ 'ਚ ਛਪੀ ਕਿਤਾਬ 'ਦ ਜੋਆਏ ਆਫ ਮੈਂਟਲ ਹੈਲਥ' ਨੂੰ ਪੰਜਾਬੀ ਰੂਪ ਦਿੱਤਾ ਹੈ ਪ੍ਰੀਤ ਲੜੀ ਮੈਗਜ਼ੀਨ ਦੀ ਸੰਪਾਦਿਕਾ ਪੂਨਮ ਸਿੰਘ ਨੇ। ਇਹ ਪੁਸਤਕ ਮਨੋਰੋਗ ਮਾਹਿਰ ਡਾ. ਨਰਿੰਦਰ ਨਾਥ ਵਿਗ ਦੇ ਵੱਖ ਵੱਖ ਅਖਬਾਰਾਂ, ਰਸਾਲਿਆਂ 'ਚ ਛਪੇ ਲੇਖਾਂ ਅਤੇ ਤਕਰੀਰਾਂ ਦੀ ਸੰਪਾਦਨਾ ਕਰਕੇ ਛਾਪੀ ਗਈ ਹੈ। ਇਹ ਪੁਸਤਕ ਇਸ ਗੱਲੋਂ ਮਹੱਤਵਪੂਰਨ ਹੈ ਕਿ ਇਸ ਦੇ ਲੇਖਕ ਡਾ. ਵਿਗ ਦਾ ਮਨੋਰੋਗਾਂ ਦੇ ਖੇਤਰ 'ਚ ਪਿਛਲੇ ਪੰਜ ਦਹਾਕਿਆਂ ਦਾ ਤਜਰਬਾ ਹੈ। ਉਹਨਾਂ ਨੇ 1963 ਵਿੱਚ ਪੀ.ਜੀ.ਆਈ. ਚੰਡੀਗੜ੍ਹ 'ਚ ਮਨੋਚਕਿਤਸਾ ਵਿਭਾਗ ਸ਼ੁਰੂ ਕੀਤਾ, ਬਾਅਦ ਵਿੱਚ ਏਮਜ਼ ਦਿੱਲੀ ਵਿੱਚ ਮਨੋਚਕਿਸਤਾ ਵਿਭਾਗ ਦੇ ਮੁਖੀ ਰਹੇ ਤੇ ਫਿਰ ਸੰਸਾਰ ਸਿਹਤ ਸੰਸਥਾ 'ਚ ਕੰਮ ਕਰਦਿਆਂ ਅੱਠ ਸਾਲਾਂ ਵਿੱਚ ਕੋਈ 22 ਦੇਸ਼ਾਂ ਵਿੱਚ ਮਾਨਸਿਕ ਸਿਹਤ ਸਬੰਧੀ ਪ੍ਰੋਗਰਾਮਾਂ ਦੀ ਜਿੰਮੇਵਾਰੀ ਨਿਭਾਈ।

ਇਹ ਪੁਸਤਕ ਸਿੱਧੀ ਮਨੋਰੋਗਾਂ ਬਾਰੇ ਜਾਣਕਾਰੀ ਦੇਣ ਤੋਂ ਸ਼ੁਰੂ ਨਹੀਂ ਹੁੰਦੀ। ਸਗੋਂ ਪਹਿਲੇ ਦਸ ਲੇਖ ਮਾਨਸਿਕ ਸਿਹਤ ਦੇ ਮਹੱਤਵ ਤੇ ਇਸ ਨਾਲ ਜੁੜੇ ਵੱਖ ਵੱਖ ਪਹਿਲੂਆਂ ਬਾਰੇ ਹਨ। ਜਿਵੇਂ ਕੰਮ ਅਤੇ ਮਾਨਸਿਕ ਸਿਹਤ, ਉਮਰ ਵਧਣ ਤੋਂ ਕਿਉਂ ਡਰਨਾ, ਮਨੋਰੋਗੀਆਂ ਦੀ ਸਾਂਭ ਸੰਭਾਲ ਵਿੱਚ ਪਰਿਵਾਰਾਂ ਦੀ ਭੂਮਿਕਾ, ਹਿੰਸਾ ਅਤੇ ਮਾਨਸਿਕ ਸਿਹਤ ਆਦਿ। ਦੋ ਲੇਖ ਸਿੱਧੇ ਤੌਰ 'ਤੇ ਮਾਨਸਿਕ ਵਿਗਾੜਾਂ ਬਾਰੇ ਹਨ। ਮਾਨਸਿਕ ਰੋਗਾਂ ਬਾਰੇ ਕਈ ਗਲਤ ਧਾਰਨਾਵਾਂ ਪ੍ਰਚਲਿਤ ਹਨ। ਭੂਤਾਂ ਪ੍ਰੇਤਾਂ, ਓਪਰੀ ਕਸਰ, ਮਾਨਸਿਕ ਜਾਂ ਜਾਦੂ ਟੂਣੇ ਨੂੰ ਬਿਮਾਰੀ ਦਾ ਕਾਰਨ ਸਮਝਣਾ ਭਾਵੇਂ ਘੱਟ ਰਿਹਾ ਹੈ ਪਰ ਬਹੁਗਿਣਤੀ ਲੋਕ ਅਜੇ ਵੀ ਇਸੇ ਤਰ੍ਹਾਂ ਸੋਚਦੇ ਹਨ। ਡਾ. ਵਿੱਗ ਅਨੁਸਾਰ ਮਾਨਸਿਕ ਬਿਮਾਰੀਆਂ ਵੀ ਸਰੀਰਕ ਬਿਮਾਰੀਆਂ ਵਾਂਗ ਹੀ ਹੁੰਦੀਆਂ ਹਨ ਤੇ ਉਹਨਾਂ ਵਾਂਗ ਹੀ ਦਿਮਾਗ ਅਤੇ ਸਰੀਰ ਵਿੱਚ ਭੌਤਿਕ ਰਸਾਇਣਕ ਤਬਦੀਲੀਆਂ ਕਰਕੇ ਪੈਦਾ ਹੁੰਦੀਆਂ ਹਨ। ਇਹ ਪੁਸਤਕ ਇੱਕ ਹੋਰ ਮਿੱਥ ਸਪੱਸ਼ਟ ਕਰਦੀ ਹੈ ਜਿਵੇਂ ਆਮ ਕਿਹਾ ਜਾਂਦਾ ਹੈ ਕਿ ਮਾਨਸਿਕ ਵਿਗਾੜਾਂ ਦਾ ਕੋਈ ਇਲਾਜ ਨਹੀਂ ਹੁੰਦਾ ਇਹ ਗਲਤ ਹੈ। ਬਹੁਤੇ ਮਾਨਸਿਕ ਵਿਗਾੜ ਥੋੜਚਿਰੇ ਹੁੰਦੇ ਹਨ, ਜੋ ਇੱਕ ਵਾਰ ਠੀਕ ਹੋਣ ਤੋਂ ਬਾਅਦ ਕਦੇ ਨਹੀਂ ਹੁੰਦੇ। ਇੱਕ ਹੋਰ ਗਲਤ ਧਾਰਨਾ ਹੈ ਕਿ ਗੰਭੀਰ ਮਾਨਸਿਕ ਬਿਮਾਰੀਆਂ, ਮਾਪਿਆਂ ਦੇ ਗਲਤ ਪਾਲਣ ਪੋਸ਼ਣ ਦਾ ਨਤੀਜਾ ਹੁੰਦੀਆਂ ਹਨ। ਭਾਵੇਂ ਪਰਿਵਾਰਕ ਮਹੌਲ ਜਿਹੇ ਵਾਤਾਵਰਨੀ ਕਾਰਨਾਂ ਦਾ ਅਸਰ ਹੁੰਦਾ ਹੈ ਪਰ ਇਹ ਬਹੁਤ ਛੋਟਾ ਕਾਰਨ ਹੈ। ਗੰਭੀਰ ਬਿਮਾਰੀਆਂ ਬੁਨਿਆਦੀ ਤੌਰ 'ਤੇ ਜੈਵਿਕ ਵਿਗਾੜਾਂ ਵਜੋਂ ਹੀ ਮੰਨੀਆਂ ਜਾਂਦੀਆਂ ਹਨ। ਔਰਤਾਂ ਦੀ ਮਾਨਸਿਕ ਸਿਹਤ ਵਾਲਾ ਲੇਖ ...'ਮਾਨਸਿਕ ਸਿਹਤ ਤੋਂ ਬਿਨਾਂ ਕੋਈ ਸਿਹਤ ਨਹੀਂ ਹੁੰਦੀ ਅਤੇ ਔਰਤਾਂ ਦੀ ਮਾਨਸਿਕ ਸਿਹਤ ਤੋਂ ਬਿਨਾਂ ਸਮਾਜ ਵਿੱਚ ਕੋਈ ਸਿਹਤ ਨਹੀਂ ਹੋਵੇਗੀ, ਸਾਡੇ ਬੱਚਿਆਂ, ਬਜ਼ੁਰਗਾਂ ਅਤੇ ਅੰਗਹੀਣਾਂ ਦੀ ਮਾਨਸਿਕ ਸਿਹਤ, ਔਰਤਾਂ ਦੀ ਮਾਨਸਿਕ ਸਿਹਤ ਨਾਲ ਜੁੜੀ ਹੋਈ ਹੈ।'

ਕੌਂਸਲਰ ਦਾ ਹੁਨਰ ਲੇਖ ਵਿੱਚ ਡਾਕਟਰਾਂ ਲਈ ਵਿਚਾਰਨਯੋਗ ਹੈ ਕਿ ਕਿਵੇਂ ਉਨ੍ਹਾਂ ਦੇ ਬੋਲੇ ਹੌਂਸਲਾ ਵਧਾਊ ਬੋਲ ਮਰੀਜ਼ ਲਈ ਸਹਾਇਕ ਹੁੰਦੇ ਹਨ। ਪੁਸਤਕ ਦੇ ਵੱਖ ਵੱਖ ਲੇਖਾਂ 'ਚੋਂ ਕੁਝ ਖਾਸ ਸੁਝਾਅ ਜਿਕਰਯੋਗ ਹਨ ਜਿਵੇਂ:

- ਸਿਹਤਮੰਦ ਜਿਉਣਢੰਗ ਅਪਣਾਈਏ ਜਿਸ ਵਿੱਚ ਕੰਮ ਅਤੇ ਅਰਾਮ ਦੋਹਾਂ ਲਈ ਸਮਾਂ ਰੱਖਿਆ ਗਿਆ ਹੋਵੇ। ਅਰਾਮ ਕਰਨ ਦਾ ਹਰੇਕ ਦਾ ਆਪਣਾ ਢੰਗ ਹੁੰਦਾ ਹੈ, ਜਿਵੇਂ ਕਿਤਾਬ ਪੜ੍ਹਨਾ, ਸੰਗੀਤ ਸੁਣਨਾ ਜਾਂ ਕੋਈ ਸ਼ੌਂਕ ਪੂਰਾ ਕਰਨਾ।
- ਕਈ ਬਹੁਤ ਸਿਰਜਣਸ਼ੀਲ ਲੋਕ ਮਹਾਨ ਲੇਖਕ ਆਦਿ ਮਾਨਸਿਕ ਬਿਮਾਰੀਆਂ ਦਾ ਸ਼ਿਕਾਰ ਰਹੇ ਹਨ।
- ਜਿਹੜੇ ਲੋਕ ਬਜ਼ੁਰਗਾਂ ਦੇ ਮਦਦਗਾਰ ਹੋਣਾ ਚਾਹੁੰਦੇ ਹਨ ਉਨ੍ਹਾਂ ਨੂੰ ਚਾਹੀਦਾ ਹੈ ਕਿ ਬਜ਼ੁਰਗ ਉਹ ਕੁਝ ਆਪ ਕਰਦੇ ਰਹਿਣ ਜੋ ਉਹ ਕਰ ਸਕਦੇ ਹੋਣ। ਬਹੁਤੀ ਸੇਵਾ ਦੂਜਿਆਂ ਦਾ ਸਹਾਰਾ ਲੱਭਦੇ ਰਹਿਣ ਦੀ ਮਾੜੀ ਆਦਤ ਪਾ ਸਕਦੀ ਹੈ।

ਪੁਸਤਕ ਵਿੱਚ ਲੇਖਾਂ ਨੂੰ ਤਰਤੀਬ ਦੁਹਰਾਓ ਦਾ ਭੁਲੇਖਾ ਪਾਉਂਦੀ ਹੈ। ਤਰਕਸ਼ੀਲ ਕਾਮਿਆਂ ਅਤੇ ਸੁਹਿਰਦ ਪਾਠਕਾਂ ਲਈ ਇਹ ਕਿਤਾਬ ਮਨੋਰੋਗਾਂ ਨੂੰ ਜਾਨਣ 'ਤੇ ਸਮਝਣ ਲਈ ਲਾਹੇਵੰਦ ਹੈ।

**ਰੀਵਿਊਕਾਰ : ਜਸਵੰਤ ਮੁਹਾਲੀ, 98555 30721**

*ਸਫਾ 43 ਦੀ ਬਾਕੀ...*

ਤਿਆਰੀ ਨਹੀਂ। ਬਸ ਫਿਰ ਕੀ ਸੀ, ਸਾਥੀ ਰਤਨ ਕੁਮਾਰ ਮੂਣਕ ਦੀ ਅਗਵਾਈ ਵਿੱਚ ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ.) ਦੀ ਮੂਣਕ ਇਕਾਈ ਦੀ ਮਾਸਟਰ ਰੋਹੀ ਰਾਮ ਘਮੂਰਘਾਟ, ਕਰਨੈਲ ਗਨੌਟਾ, ਦਲਜੀਤ ਰਾਜੂ ਮੂਣਕ ਡਾ. ਦੀਪ ਸਿੰਘ, ਬਲਵਿੰਦਰ ਮੂਣਕ, ਪ੍ਰੇਮ ਸਿੰਘ ਮੂਣਕ ਆਦਿ 'ਤੇ ਅਧਾਰਿਤ ਟੀਮ ਨੂੰ ਵੇਖਦੇ ਹੀ ਵੇਖਦੇ ਢੱਕ ਵਾਲੇ ਪੀਰ ਦੀ ਸਮਾਧ./ਢਾਂਚੇ ਨੂੰ ਤਰਕਸ਼ੀਲ ਕਾਰਕੁੰਨਾਂ ਵੱਲੋਂ ਢਾਉਣ ਉਪਰੰਤ ਬਿਲਕੁਲ ਪੱਧਰ ਕਰ ਦਿੱਤਾ ਗਿਆ, ਜਿਸ ਨਾਲ ਉੱਥੇ ਹਜਰ ਸਰਕਾਰੀ ਅਧਿਕਾਰੀਆਂ ਦੇ ਮਨਾਂ ਵਿੱਚੋਂ ਪੀਰ ਰਹਿੰਦਾ-ਖੂੰਹਦਾ ਡਰ ਕੱਢ ਦਿੱਤਾ ਗਿਆ।

97792 11000



### ਤਰਕਸ਼ੀਲ ਸੁਸਾਇਟੀ ਪੰਜਾਬ ਦੀਆਂ ਪ੍ਰਕਾਸ਼ਨਾਵਾਂ

1. ... ਤੇ ਦੇਵ ਪੁਰਸ਼ ਹਾਰ ਗਏ
2. ਦੇਵ ਦੈਂਤ ਤੇ ਰੂਹਾਂ
3. ...ਤੇ ਫਿਰ ਅੱਗ ਲੱਗਣੋਂ ਬੰਦ ਹੋ ਗਈ
4. ਭੂਤਾਂ ਵਾਲੀ ਹਵੇਲੀ
5. ਮਿੱਟੀ ਤੋਂ ਮਨੁੱਖ ਤੱਕ
6. ਜੋਤਿਸ਼ ਝੂਠ ਬੋਲਦਾ ਹੈ
7. ਤੁਹਾਡੀ ਰਾਸ਼ੀ ਕੀ ਕਹਿੰਦੀ ਹੈ
8. ਮਨੋਰੋਗ ਕਾਰਨ ਅਤੇ ਇਲਾਜ
9. ਸਮੋਹਣ ਨੀਂਦ
10. ਮਨ-ਮਹੌਲ ਮਨੋਰੋਗ
11. ਦਵਾਈਆਂ ਨੂੰ ਹਾਰ
12. ਧਰਮ ਕਰਮ
13. ਇਖ਼ਲਾਕ
14. ਹਿੰਦੂਤਵੀ ਫਾਸ਼ੀਵਾਦ
15. ਆਤਮਵਾਦੀ ਭਟਕਣ ਅਤੇ ਪਦਾਰਥਵਾਦੀ ਸੱਚ
16. ਤੁਸਾਂ ਪੁੱਛਿਆ
17 ਆਤਮਾ ਅਤੇ ਪੁਨਰ-ਜਨਮ
18. ਅੰਧਵਿਸ਼ਵਾਸਾਂ ਵਿਰੁੱਧ ਕਾਨੂੰਨ
19. ਰੱਬ ਦਾ ਅੰਤ
20. ਜਾਦੂ-ਮੰਤਰ
21. ਕਰਾਮਾਤਾਂ
22. ਪਿੱਪਲ ਵਾਲਾ ਭੂਤ
23. ਰੱਬ ਦਾ ਯੱਬ
24. ਮੈਂ ਨਾਸਤਕ ਕਿਉਂ ਹਾਂ ?
25. ਤਰਕ ਦੀ ਸਾਣ 'ਤੇ
26. ਅਗਲਾ ਪਿਛਲਾ ਜਨਮ
27. ਵੰਦੇ ਮਾਤਰਮ ਤੋਂ ਇਨਕਲਾਬ ਤੱਕ
28. ਆਡੀਓ ਕੈਸਿਟ ਤਰਕਸ਼ੀਲ ਵਿਚਾਰ
29. ਟੀ.ਵੀ. ਸੀਰੀਅਲ ਤਰਕ ਦੀ ਸਾਣ 'ਤੇ

### ਸਰ੍ਹੀ (ਕੈਨੇਡਾ) ਦੇ ਬੈਂਕਿਉਟ ਹਾਲ 'ਚ ਹੋਏ ਜੋਤਿਸ਼ ਚੁਣੌਤੀ ਸਮਾਰੋਹ ਦੇ ਦ੍ਰਿਸ਼



ਸੰਬੋਧਨ ਕਰ ਰਹੇ ਸ਼੍ਰੀ ਅਵਤਾਰ ਗਿੱਲ ਤੇ ਹੋਰ ਵਕਤਾ





ਗਰੈਂਡ ਤਾਜ ਬੈਂਕਿਉਟ ਹਾਲ 'ਚ ਹਾਜਰ ਦਰਸ਼ਕ




ਪਟਿਆਲਾ ਵਿਖੇ ਹੋਏ ਸੈਮੀਨਾਰ 'ਚ ਮਹਿੰਦਰ ਸਿੰਘ ਵਾਲੀਆ ਦੀ ਪੁਸਤਕ ਰਿਲੀਜ਼ ਦਾ ਦ੍ਰਿਸ਼

ਜਿਲਦ ਨੰ. 9 ਰਜਿ ਨੰ: PUNPUN/2002/5393 ਅੰਕ : 4







ਆਪੋ ਆਪਣੇ ਇਸ਼ਟਾਂ, ਮਹਾਂਪੁਰਸ਼ਾਂ, ਆਗੂਆਂ, ਰਹਿਨੁਮਾਵਾਂ ਅਤੇ ਸ਼ਹੀਦਾਂ ਦੇ ਜਨਮਦਿਨ ਅਤੇ ਬਰਸੀਆਂ ਮਨਾਉਣ ਦੀ ਲੰਮੀ ਪ੍ਰੰਪਰਾ ਹੈ। ਉਨ੍ਹਾਂ ਦੇ ਸੁਹਿਰਦ ਪੈਰੋਕਾਰ ਅਤੇ ਉਨ੍ਹਾਂ ਦੇ ਨਾਂ 'ਤੇ ਆਪਣਾ ਨਾਂ ਚਮਕਾਉਣ ਵਾਲਿਆਂ ਦੁਆਰਾ ਹੁੰਦੇ ਜਸ਼ਨ ਅਤੇ ਉਤਸਵ ਨਾਲੋਂ ਨਾਲ ਚਲਦੇ ਰਹਿੰਦੇ ਹਨ। ਸਤਲੁਜ ਦੇ ਕੰਢੇ ਸ਼ਹੀਦ ਭਗਤ ਸਿੰਘ ਰਾਜਗੁਰੂ ਅਤੇ ਸੁਖਦੇਵ ਦੀਆਂ ਸਮਾਧਾਂ 'ਤੇ ਇਕੱਲੇ ਇਨਕਲਾਬੀ ਹੀ ਨਹੀਂ, ਇਨਕਲਾਬ ਵਿਰੋਧੀ ਵੀ ਪੂਰੀ ਸ਼ਾਨੋ ਸ਼ੌਕਤ ਨਾਲ ਸ਼ਰਧਾ ਦੇ ਫੁੱਲ ਭੇਂਟ ਕਰਦੇ ਹਨ ਅਤੇ ਉਹਨਾਂ ਦੀਆਂ ਕੁਰਬਾਨੀਆਂ ਦਾ ਗੁਣਗਾਨ ਕਰਦੇ ਹਨ। ਇਨ੍ਹਾਂ ਵਿੱਚ ਅਕਾਲੀ ਕਾਂਗਰਸੀ ਭਾਰਤੀ ਜਨਤਾ ਪਾਰਟੀ ਤੱਕ ਸਾਰੇ ਸ਼ਾਮਿਲ ਹਨ। ਫਿਰ ਸਾਰਿਆਂ ਵਿੱਚ ਫਰਕ ਕੀ ਹੈ। ਕੀ ਅਜਿਹਾ ਕਰਕੇ ਅਸੀਂ ਉਨ੍ਹਾਂ 'ਤੇ ਅਹਿਸਾਨ ਕਰਦੇ ਹਾਂ? ਕੀ ਸਾਡੇ ਦੁਆਰਾ ਮਨਾਏ ਗਏ ਜਨਮ ਦਿਨਾਂ ਅਤੇ ਬਰਸੀਆਂ ਨਾਲ ਉਨ੍ਹਾਂ ਨੂੰ ਲਾਭ ਹੁੰਦਾ ਹੈ? ਕੀ ਇਹ ਕੋਈ "ਪਿੱਤਰ ਪੂਜਾ ਵਰਗੀ ਗੱਲ ਹੈ?" ਨਹੀਂ। ਸਾਡੇ ਇਨ੍ਹਾਂ ਸਮਾਂ ਰੋਹਾਂ ਨਾਲ ਉਨ੍ਹਾਂ ਨੂੰ ਕੋਈ ਫਰਕ ਨਹੀਂ ਪੈਂਦਾ। ਇਹ ਉਨ੍ਹਾਂ ਦੀ ਲੋੜ ਨਹੀਂ ਕਿ ਉਨ੍ਹਾਂ ਨੂੰ ਕੋਈ ਯਾਦ ਕਰ ਰਿਹਾ ਹੈ ਕਿ ਨਹੀਂ। ਕਿ ਇਸ ਵਿੱਚ ਸਾਡੀ ਗਰਜ ਹੈ। ਜੇ ਅਸੀਂ ਰੋਜ਼ ਮਰਾ ਦੀ ਜਿੰਦਗੀ ਵਿੱਚ ਆਪਣੀ ਕਹਿਣੀ ਅਤੇ ਕਰਨੀ ਨਾਲ ਉਨ੍ਹਾਂ ਦੇ, **ਧਰਮ ਨਿਰਪੇਖ** ਅਤੇ **ਬਰਾਬਰੀ** ਦੇ ਸਮਾਜ ਦੇ **ਇਨਕਲਾਬੀ ਸੁਪਨਿਆਂ** ਨੂੰ ਸਵੀਕਾਰ ਕਰਨ ਲਈ ਯਤਨਸ਼ੀਲ ਨਹੀਂ ਹੁੰਦੇ ਅਤੇ ਬਾਕੀ ਦੇ ਦਿਨਾਂ ਵਿੱਚ ਅਸੀਂ ਆਮ ਵਾਂਗ ਹੀ ਵਿਚਰਦੇ ਹਾਂ ਤਾਂ ਇਸ ਨਾਲ ਕੋਈ ਫਰਕ ਨਹੀਂ ਪੈਂਦਾ ਕਿ ਸਮਾਰੋਹਾਂ ਦੇ ਆਰਗੇਨਾਈਜ਼ਰ ਖੱਬੇ ਪੱਖੀ ਦਿੱਖ ਵਾਲੇ ਹਨ, ਕਾਂਗਰਸੀ ਹਨ, ਅਕਾਲੀ ਹਨ ਜਾਂ ਭਾਰਤੀ ਜਨਤਾ ਪਾਰਟੀ।

If undelivered please return to :

Tarksheel

Tarksheel Bhawan, Tarksheel Chowk,
Sanghera Bye Pass, BARNALA-148101
Post Box No. 55

Ph. 01679-241466, Cell. 98769 53561
Web : www.tarksheel.org
e-mail : tarkshiloffice@gmail.com

BOOK POST
(Printed Matter)

To ..........................................................

..........................................................

..........................................................

..........................................................